Barha Maha
By
Giani Sant Singh Maskin



ਪਹਿਲੀ ਵਾਰ : 2006
ਦੂਜੀ ਵਾਰ : 2007
ਤੀਜੀ ਵਾਰ : 2008
ਚੌਥੀ ਵਾਰ : 2011

ਮੁਲ :70 ਰਪਏ

ਮਿਲਣ ਦਾ ਪਤਾ :

**ਪ੍ਰਕਾਸ਼ਕ**

**ਗੁਰ ਜੋਤੀ ਏਂਟਰਪ੍ਰਾਇਜਜ਼**

ਰੋਡ ਨੰਬਰ 2 ਅਲਵਰ

ਮੋਬਾਈਲ ਫੋਨ: 9829215353

e-mail : gurjyoti@Sancharnet.in
bsingh8963@rediffmail.com

**ਕੰਪੋਜ਼ਿੰਗ**

ਹਰਸਿਮਰਨ ਗ੍ਰੈਫ਼ਿਕਸ, ਦਿੱਲੀ-110051

**ਛਾਪਕ**

ਸ਼ਿਲਾਲੇਖ ਐਸੋਸੀਏਟ, ਦਿੱਲੀ-110032

# ਭੂਮਿਕਾ

ਸਾਡੇ ਦੇਸ਼ ਵਿਚ 6 ਰੁੱਤਾਂ ਹਨ ਅਤੇ 12 ਮਹੀਨੇ ਵਿਚ ਸੂਰਜ ਇਕ ਰਾਸ ਨੂੰ ਛੱਡ ਕੇ ਜਦ ਦੂਜੀ ਰਾਸ ਵਿਚ ਪ੍ਰਵੇਸ਼ ਕਰਦਾ ਹੈ ਤਾਂ ਜ਼ਮੀਨ ਤੇ ਮੌਸਮ ਸੰਬੰਧੀ ਕ੍ਰਾਂਤੀ ਹੁੰਦੀ ਹੈ। ਇਸ ਕ੍ਰਾਂਤੀ ਨੂੰ ਆਧਾਰ ਬਣਾ ਕੇ ਸਤਿਗੁਰ ਦੇਵ ਜੀ ਨੇ ਬਾਰਹ ਮਾਹਾ ਦੀ ਰਚਨਾ ਕਰਕੇ ਇਹ ਸਮਝਾਉਣ ਦਾ ਯਤਨ ਕੀਤਾ ਹੈ ਕਿ ਮਨੁੱਖੀ ਜੀਵਨ ਵਿਚ ਕ੍ਰਾਂਤੀ ਕੇਵਲ ਪ੍ਰਭੂ ਨਾਮ ਨਾਲ ਹੀ ਆਏਗੀ। ਪ੍ਰਭੂ ਦਾ ਨਾਮ ਇਨਸਾਨ ਨੂੰ ਭਗਵਾਨ ਦੀ ਸ਼ਕਲ ਦੇ ਦਿੰਦਾ ਹੈ। ਸੂਰਜ ਨਾਲ ਜੋ ਕ੍ਰਾਂਤੀ ਹੁੰਦੀ ਹੈ ਉਸ ਨਾਲ ਮੌਸਮ ਬਦਲਦੇ ਹਨ ਪਰ ਨਾਮ ਦੀ ਕ੍ਰਾਂਤੀ ਤਾਂ ਜੀਵਨ ਨੂੰ ਹੀ ਬਦਲ ਕੇ ਰਖ ਦਿੰਦੀ ਹੈ। ਇਸ ਕਿਤਾਬ ਨੂੰ ਲਿਖਤੀ ਰੂਪ ਵਿਚ ਪਾਠਕਾਂ ਤਕ ਪਹੁੰਚਾਣ ਦੀ ਸੇਵਾ ਸ੍. ਹਰਜੀਤ ਸਿੰਘ ਹੁਰਾਂ ਨੇ ਕੀਤੀ ਹੈ। ਸਤਿਗੁਰੂ ਇਹ ਯੋਗਤਾ, ਮਿਹਨਤ ਅਤੇ ਸੇਵਾ ਸਦੀਵੀ ਇਨ੍ਹਾਂ ਦੀ ਝੋਲੀ ਵਿਚ ਪਾਈ ਰਖਣ, ਇਹੀ ਅਰਦਾਸ ਹੈ।

12-02-2004

ਸੀਸ ਗਰਾਂ

ਅਲਵਰ (ਰਾਜਸਥਾਨ)

ਦਾਸ

ਗਿਆਨੀ ਸੰਤ ਸਿੰਘ ਮਸਕੀਨ

# ਦੋ ਸ਼ਬਦ

ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਜੋ ਬਾਰਹਮਾਹਾ ਮਾਝ ਰਾਗ ਵਿਚ ਉਚਾਰਨ ਕੀਤਾ ਹੈ, ਇਸ ਦੀਆਂ 14 ਪਉੜੀਆਂ ਹਨ। ਪਹਿਲੀ ਪਉੜੀ ਮੰਗਲ ਰੂਪ ਵਿਚ ਹੈ ਅਤੇ 14ਵੀਂ ਆਖਰੀ ਪਉੜੀ ਵਿਚ ਤੱਤ ਨਿਰੂਪਣ ਕੀਤਾ ਹੈ। ਭਾਵ ਸਾਰਾ ਬਾਰਹਮਾਹਾ ਲਿਖ ਕੇ ਚਿਤਾਵਨੀ ਦਿੱਤੀ ਹੈ ਕਿ ਜਿਹੜਾ ਮਨੁੱਖ ਪ੍ਰਮਾਤਮਾ ਦਾ ਆਸਰਾ ਲੈਂਦਾ ਹੈ ਉਸ ਦੇ ਵਾਸਤੇ ਸਾਰੇ ਦਿਨ ਇਕੋ ਜਿਹੇ ਹਨ। ਸੰਗਰਾਂਦ ਆਦਿ ਵਾਲੇ ਦਿਨ ਕੋਈ ਖ਼ਾਸ ਉਚੇਰੇ ਪਵਿੱਤਰ ਨਹੀਂ ਹਨ।

ਇਸੇ ਤਰ੍ਹਾਂ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਜੋ ਬਾਰਹਮਾਹਾ ਤੁਖਾਰੀ ਰਾਗ ਵਿਚ ਉਚਾਰਨ ਕੀਤਾ ਹੈ ਉਸ ਦੀਆਂ 17 ਪਉੜੀਆਂ ਹਨ। ਪਹਿਲੀਆਂ ਚਾਰ ਪਉੜੀਆਂ ਮੰਗਲ ਰੂਪ ਵਿਚ ਅਤੇ 5 ਤੋਂ 16 ਵਿਚ ਬਾਰਹ ਮਹੀਨਿਆਂ ਦਾ ਵਰਣਨ ਕੀਤਾ ਹੈ। ਆਖ਼ਰੀ 17ਵੀਂ ਪਉੜੀ ਵਿਚ ਇਸ ਰਚਨਾ ਦੇ ਤੱਤ ਨੂੰ ਨਿਰੂਪਣ ਕੀਤਾ ਹੈ।

ਸਿਖ ਕੌਮ ਦੀ ਅਜ਼ੀਮ ਸ਼ਖਸ਼ੀਅਤ, ਬ੍ਰਹਮ ਗਿਆਨ ਦੀ ਸ਼ਿਖਰ ਤੇ ਪੁਜੀ ਹੋਈ ਗੁਰਮੁਖ ਆਤਮਾ ਦੇ ਬੋਲਾਂ ਨੂੰ ਲਿਖਤੀ ਰੂਪ ਦੇਣ ਵਿਚ ਨਾਚੀਜ਼ ਪਾਸੋਂ ਅਨੇਕਾਂ ਹੀ ਤਰੁੱਟੀਆਂ ਰਹਿ ਗਈਆਂ ਹੋਣਗੀਆਂ। ਪਾਠਕ ਸਜਣਾਂ ਪ੍ਰਤੀ ਬੇਨਤੀ ਹੈ ਕਿ ਅੱਛੇ ਸੁਝਾਵਾਂ ਰਾਹੀਂ ਦਾਸ ਦਾ ਮਾਰਗ-ਦਰਸ਼ਨ ਕਰਦੇ ਰਹਿਣਾ।

ਆਸ ਹੈ ਪਾਠਕ ਜਨਾਂ ਦੇ ਇਸ ਪੁਸਤਕ ਨੂੰ ਪੜ੍ਹਨ ਦੇ ਬਾਅਦ ਪ੍ਰਮਾਤਮਾ ਦਾ ਨਾਮ ਜਾਪਣ ਦੀ ਰੁਚੀ ਪੈਦਾ ਹੋਵੇਗੀ, ਜੋ ਕਿ ਉਨ੍ਹਾਂ ਦੇ ਜੀਵਨ ਵਿਚ ਕ੍ਰਾਂਤੀ ਲਿਆਂਵੇਗੀ, ਜਿਸ ਤਰ੍ਹਾਂ ਕਿ ਸੂਰਜ 12 ਮਹੀਨਿਆਂ ਦੇ ਮੌਸਮ ਲਿਆਉਂਦਾ ਹੈ।

**ਦਾਸ**
ਹਰਜੀਤ ਸਿੰਘ
10, ਰਾਧੇ ਸ਼ਾਮ ਪਾਰਕ,
ਪਰਵਾਨਾ ਰੋਡ, ਦਿੱਲੀ-51

ਮੋਬਾਈਲ : 9810878595
ਫੋਨ : 22514492

# ਬਾਰਹ ਮਾਹਾ

## ਬਾਰਹ ਮਾਹਾ ਮਾਂਝ ਮਹਲਾ ੫ ਘਰੁ ੪

## ੴ ਸਤਿਗੁਰ ਪ੍ਰਸਾਦਿ

ਕਿਰਤਿ ਕਰਮ ਕੇ ਵੀਛੁੜੇ ਕਰਿ ਕਿਰਪਾ ਮੇਲਹੁ ਰਾਮ॥
ਚਾਰਿ ਕੁੰਟ ਦਹ ਦਿਸ ਭ੍ਰਮੇ ਥਕਿ ਆਏ ਪ੍ਰਭ ਕੀ ਸਾਮ॥
ਧੇਨੁ ਦੁਧੈ ਤੇ ਬਾਹਰੀ ਕਿਤੈ ਨ ਆਵੈ ਕਾਮ॥
ਜਲ ਬਿਨੁ ਸਾਖ ਕੁਮਲਾਵਤੀ ਉਪਜਹਿ ਨਾਹੀ ਦਾਮ॥
ਹਰਿ ਨਾਹ ਨ ਮਿਲੀਐ ਸਾਜਨੈ ਕਤ ਪਾਈਐ ਬਿਸਰਾਮ॥
ਜਿਤੁ ਘਰ ਹਰਿ ਕੰਤੁ ਨ ਪ੍ਰਗਟਈ ਭਠਿ ਨਗਰ ਸੇ ਗ੍ਰਾਮ॥
ਸ੍ਰਬ ਸੀਗਾਰ ਤੰਬੋਲ ਰਸ ਸਣੁ ਦੇਹੀ ਸਭ ਖਾਮ॥
ਪ੍ਰਭ ਸੁਆਮੀ ਕੰਤ ਵਿਹੂਣੀਆ ਮੀਤ ਸਜਣ ਸਭਿ ਜਾਮ॥
ਨਾਨਕ ਕੀ ਬੇਨੰਤੀਆ ਕਰਿ ਕਿਰਪਾ ਦੀਜੈ ਨਾਮੁ॥
ਹਰਿ ਮੇਲਹੁ ਸੁਆਮੀ ਸੰਗਿ ਪ੍ਰਭ ਜਿਸ ਕਾ ਨਿਹਚਲ ਧਾਮ॥

(ਸ੍ਰੀ ਗੁ ਗ੍ਰੰ ਸਾ, ਅੰਕ 133)

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਵਿਚ ਬਾਰਹ ਮਾਹਾ ਨਾਮਕ ਦੋ ਬਾਣੀਆਂ ਹਨ, ਇਕ ਮਾਝ ਰਾਗ ਵਿਚ ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਜੀ ਦੀ ਅਤੇ ਦੂਜੀ ਤੁਖਾਰੀ ਰਾਗੁ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੀ।

ਆਦਿ ਕਾਲ ਤੋਂ ਮਨੁੱਖੀ ਮਨ ਦੀ ਇਕ ਐਸੀ ਪ੍ਰੰਪਰਾ ਚਲੀ ਆ ਰਹੀ ਹੈ ਕਿ ਮਨੁੱਖੀ ਮਨ ਪ੍ਰਕਿਰਤੀ ਦੇ ਜ਼ੱਰੇ-ਜ਼ੱਰੇ ਤੋਂ ਪ੍ਰਭਾਵਤ ਹੁੰਦਾ ਹੈ। ਜੈਸੇ ਹੀ ਉਸ ਦਾ ਮਨ ਤੇ ਅਸਰ ਪੈਂਦਾ ਹੈ ਇਹ ਆਪਣੇ ਪ੍ਰਭਾਉ ਨੂੰ ਬੋਲਾਂ ਦੇ ਰਾਹੀ, ਹਾਉ-ਭਾਉ ਦੇ ਰਾਹੀ ਪ੍ਰਗਟ ਕਰਦਾ ਰਿਹਾ ਹੈ। ਆਦਿ ਕਾਲ ਤੋਂ ਕੁਝ ਫਕੀਰ, ਸੰਤ ਜਨਾਂ ਨੇ ਬਾਰਾਂ ਮਹੀਨਿਆਂ ਦਾ ਕੁਝ ਆਪਣਾ ਪ੍ਰਭਾਉ ਔਰ ਗਿਆਨ, ਵਿਗਿਆਨ, ਸੂਝ-ਸਮਝ ਜਗਤ ਦੇ ਸਾਹਮਣੇ ਰੱਖੀ ਹੈ।

ਇਤਨੀ ਗੱਲ ਤੇ ਸਪੱਸ਼ਟ ਹੈ ਕਿ ਸੂਰਜ ਅਤੇ ਪ੍ਰਿਥਵੀ ਦੀ ਗਰਦਸ਼ ਦੇ ਨਾਲ ਰੁੱਤਾਂ ਬਦਲਦੀਆਂ ਨੇ, ਥਿੱਤਾਂ ਬਦਲਦੀਆਂ ਨੇ। ਜੈਸੇ ਕਿ ਪਾਤਸ਼ਾਹ ਦੀ ਬਾਣੀ ਕਹਿੰਦੀ ਏ:—

**''ਸੂਰਜੁ ਏਕੋ ਰੁਤਿ ਅਨੇਕ॥**
**ਨਾਨਕ ਕਰਤੇ ਕੇ ਕੇਤੇ ਵੇਸ॥**

(ਆਸਾ ਮ.੧ ਅੰਕ 357)

ਭਾਵੇਂ ਸੂਰਜ ਇਕ ਹੈ ਪਰ ਰੁੱਤ ਇਕ ਨਹੀਂ ਹੈ। ਕਿਉਂ ? ਬਾਰਾਂ ਰਾਸਾਂ ਨੇ, ਸੂਰਜ ਜਦ ਇਕ ਰਾਸ ਨੂੰ ਛੱਡ ਕੇ ਦੂਸਰੀ ਰਾਸ ਵਿਚ ਪ੍ਰਵੇਸ਼ ਕਰਦਾ ਹੈ, ਤਾਂ ਵਾਤਾਵਰਣ ਦੇ ਵਿਚ ਕੁਝ ਪਲਟਾ ਆਉਂਦਾ ਹੈ, ਕੁਝ ਤਬਦੀਲੀ ਆਉਂਦੀ ਏ, ਕੁਝ ਕ੍ਰਾਂਤੀ ਆਉਂਦੀ ਏ, ਇਸੇ ਕਰਕੇ ਉਸ ਦਿਨ ਦਾ ਨਾਂ ਹੈ ਸਾਕ੍ਰਾਂਤ, ਜਿਹਦਾ ਪੰਜਾਬੀ ਉਚਾਰਨ ਹੈ ਸੰਗ੍ਰਾਦ, ਜਿਹਦੇ ਰਾਹੀ ਕ੍ਰਾਂਤੀ ਘਟਤ ਹੁੰਦੀ ਏ।

ਆਦਿ ਕਾਲ ਤੋਂ ਕੁਝ ਐਸੀ ਵੀ ਵਿਚਾਰਧਾਰਾ ਰਹੀ ਕਿ ਗ੍ਰਹਿ ਨਛੱਤਰ ਦਾ, ਸੂਰਜ, ਚੰਦ, ਤਾਰਿਆਂ ਦਾ ਮਨੁੱਖ ਦੇ ਉੱਪਰ ਸ਼ੁਭ ਤੇ ਅਸ਼ੁਭ ਪ੍ਰਭਾਉ ਪੈਂਦਾ ਹੈ। ਦੁੱਖ ਤੇ ਸੁੱਖ ਇਨ੍ਹਾਂ ਦੀ ਗਰਦਸ਼ ਕਰਕੇ ਹੀ ਹੈ। ਆਮ ਜਗਤ ਦੇ ਵਿਚ ਇਕ ਕਹਾਵਤ ਪ੍ਰਚੱਲਤ ਹੈ ਕਿ ਇਸ ਦੇ ਸਿਤਾਰੇ ਤਾਂ ਗਰਦਸ਼ 'ਚ ਨੇ। ਔਰ ਇਸਲਾਮੀ ਜਗਤ 'ਚ ਵੀ ਅਸੀਂ ਦੇਖਦੇ ਹਾਂ ਕਿ ਜਦ ਕੋਈ ਬਹੁਤ ਦੁੱਖ ਸੰਤਾਪ ਤੇ ਪੀੜਾ 'ਚ ਹੋਵੇ ਤਾਂ ਕਹਿ ਦਿੱਤਾ ਜਾਂਦਾ ਹੈ ਕਿ ਸਿਤਾਰੇ ਇਸ ਦੇ ਗਰਦਸ਼ 'ਚ ਨੇ।

ਗ੍ਰਹਿ ਦੀ ਚਾਲ ਇਸ ਦੇ ਵਾਸਤੇ ਠੀਕ ਨਹੀਂ ਹੈ। ਗੁਰੂ ਅਰਜਨ ਦੇਵ ਜੀ ਮਹਾਰਾਜ ਤੇ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਬਾਰਹਮਾਹਾ ਦੇ ਅਰੰਭ 'ਚ ਜੋ ਵਾਕ ਉਚਾਰਨ ਕੀਤਾ, ਉਸ ਵਿਚ ਮੂਲ ਗੱਲ ਤਾਂ ਇਹ ਰੱਖ ਦਿੱਤੀ ਏ ਕਿ ਦੁੱਖ-ਸੁੱਖ ਤੇ ਮਨੁੱਖ ਦੇ ਕਰਮਾਂ ਦੀ ਖੇਡ ਹੈ, ਬਾਕੀ ਮਨ ਦੇ ਉੱਤੇ ਸੂਰਜ ਦੀ ਗਤੀ ਦਾ ਲਾਜ਼ਮੀ ਪ੍ਰਭਾਉ ਪੈਂਦਾ ਹੈ। ਪ੍ਰਕਿਰਤੀ ਜੋ ਰੂਪ ਬਦਲਦੀ ਏ, ਉਸ ਦਾ ਮਨ ਦੇ ਉਤੇ ਲਾਜ਼ਮੀ ਪ੍ਰਭਾਵ ਪੈਂਦਾ ਹੈ। ਜੈਸੇ ਕਿ ਜਿਸ ਦਿਨ ਚੰਦਰਮਾਂ ਸੰਪੂਰਨ ਹੁੰਦਾ ਹੈ, ਜਿਸ ਨੂੰ ਪੂਰਨਮਾਸ਼ੀ ਕਹਿੰਦੇ ਨੇ, ਮਹੀਨਾ ਪੂਰਾ ਹੋ ਗਿਆ,ਪਹਿਲੇ ਗਿਣਤੀ ਚੰਦਰਮਾਂ ਦੇ ਨਾਲ ਸੰਬੰਧਤ ਸੀ, ਤਾਂ ਉਸ ਦਿਨ ਸਮੁੰਦਰ 'ਚ ਉਛਾਲ ਆ ਜਾਂਦਾ ਹੈ, ਚੰਦਰਮਾਂ ਦੀ ਕਸ਼ਿਸ਼ ਕਰਕੇ।

ਜੇ ਸਮੁੰਦਰ ਉਛਲ ਪੈਂਦਾ ਹੈ ਤਾਂ ਇਹ ਖਿਆਲ ਪ੍ਰਚੱਲਤ ਹੋਇਆ ਕਿ ਮਨੁੱਖ ਦਾ ਮਨ ਵੀ ਉਛਲ ਸਕਦਾ ਹੈ। ਮਨੁੱਖ ਦੀ ਚੇਤਨਾ ਵੀ ਉਛਲ ਸਕਦੀ

ਹੈ। ਕਿਉਂਕਿ ਇਸ ਪ੍ਰਿਥਵੀ ਦੇ ਉੱਤੇ ਸੂਰਜ, ਚੰਦ, ਤਾਰੇ, ਗ੍ਰਿਹ, ਨਛੱਤਰਾਂ ਦਾ ਆਪਣਾ ਇਕ ਕਾਫ਼ੀ ਪਰਬਲ ਪ੍ਰਭਾਉ ਹੈ।

ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਇਸ ਵਾਕ ਦੇ ਵਿਚ ਫ਼ਰਮਾਉਣਾ:-

**ਕਿਰਤਿ ਕਰਮ ਕੇ ਵੀਛੁੜੇ ਕਰਿ ਕਿਰਪਾ ਮੇਲਹੁ ਰਾਮ॥**

ਅਸੀਂ ਵਿਛੜੇ ਆਂ ਤੈਥੋਂ, ਅਨੰਦ ਤੋਂ ਵਿਛੜੇ ਹਾਂ, ਸੁੱਖ ਤੋਂ ਵਿਛੜੇ ਹਾਂ, ਖੇੜੇ ਤੇ ਖੁਸ਼ੀਆਂ ਤੋਂ ਵਿਛੜੇ ਹਾਂ, ਪਰ ਇਹ ਵਿਛੋੜਾ ਸਾਡੇ ਕਰਮਾਂ ਕਰਕੇ ਹੈ। ਸੂਰਜ, ਚੰਦ, ਤਾਰਿਆਂ ਕਰਕੇ ਨਹੀਂ। ਪਰ ਹੁਣ ਤੂੰ ਪ੍ਰਭੂ ਬਖਸ਼ਸ ਕਰ ਤਾਂਕਿ ਮੇਲ ਹੋਵੇ, "**ਕਰਿ ਕਿਰਪਾ ਮੇਲਹੁ ਰਾਮ॥**"

**ਚਾਰਿ ਕੁੰਟ ਦਹ ਦਿਸ ਭ੍ਰਮੇ ਥਕਿ ਆਏ ਪ੍ਰਭ ਕੀ ਸਾਮ॥**

ਪ੍ਰਿਥਵੀ ਦੇ ਚਾਰੇ ਕੋਨੇ, ਅਨੰਤ ਜਨਮਾਂ ਵਿਚ ਭਟਕੇ ਹਾਂ, ਪਰ ਹੁਣ ਥੱਕ ਕੇ, ਹੇ ਪ੍ਰਭੂ ! ਤੇਰੀ ਸ਼ਰਨ 'ਚ ਆਏ ਹਾਂ। ਇਸ ਗੱਲ ਦੀ ਸੂਝ-ਸਮਝ ਪੈ ਗਈ ਏ:—

**ਧੇਨੁ ਦੁਧੈ ਤੇ ਬਾਹਰੀ ਕਿਤੈ ਨ ਆਵੈ ਕਾਮ॥**

ਉਹ ਗਾਂ ਜੇ ਦੁੱਧ ਹੀ ਨਹੀਂ ਦੇ ਰਹੀ ਤਾਂ ਕਿਹੜੇ ਕੰਮ ਦੀ ?

**ਜਲ ਬਿਨੁ ਸਾਖ ਕੁਮਲਾਵਤੀ ਉਪਜਹਿ ਨਾਹੀ ਦਾਮ॥**

ਜਿਸ ਖੇਤੀ ਨੂੰ ਪਾਣੀ ਹੀ ਨਹੀਂ ਦਿੱਤਾ ਜਾ ਰਿਹਾ ਕੁਮਲਾਅ ਜਾਏਗੀ। ਉਸ ਦਾ ਹਰਾ ਭਰਾ ਰਹਿਣਾ ਕਠਨ ਹੋ ਜਾਏਗਾ। ਉਹ ਜਦ ਸੁੱਕ ਗਈ ਤੇ ਦਾਮ ਤਾਂ ਨਹੀਂ ਮਿਲਣਗੇ। ਧਨ ਦੀ ਉਤਪਤੀ ਨਹੀਂ ਹੋਵੇਗੀ।

**ਹਰਿ ਨਾਹ ਨ ਮਿਲੀਐ ਸਾਜਨੈ ਕਤ ਪਾਈਐ ਬਿਸਰਾਮ॥**

ਜਿਤਨੇ ਚਿਰ ਤੱਕ ਪ੍ਰਭੂ ਪਿਆਰਾ ਨਾ ਮਿਲੇ, ਜੀਵ ਨੂੰ ਬਿਸਰਾਮ ਕਿੱਥੇ? ਸੁੱਖ ਕਿੱਥੇ ? **ਜਿਤੁ ਘਰਿ ਹਰਿ ਕੰਤੁ ਨ ਪ੍ਰਗਟਈ ਭਠਿ ਨਗਰ ਸੇ ਗ੍ਰਾਮ॥** ਜਿਸ ਹਿਰਦੇ ਰੂਪੀ ਘਰ ਦੇ ਵਿਚ ਪਰੀ ਪੂਰਨ ਪ੍ਰਮਾਤਮਾ ਪ੍ਰਗਟ ਨਹੀਂ ਹੋਏ, ਉਸ ਦੀ ਦ੍ਰਿਸ਼ਟੀ 'ਚ ਤਾਂ ਮਾਨੋ ਸ਼ਹਿਰ, ਪਿੰਡ, ਕਸਬੇ ਇੰਝ ਨੇ ਜੈਸੇ ਭੱਠੀਆਂ ਹੋਵਨ, ਤਪੇ ਹੋਏ ਭੱਠ ਹੋਵਨ।

**ਸ੍ਰਬ ਸੀਗਾਰ ਤੰਬੋਲ ਰਸ ਸਣੁ ਦੇਹੀ ਸਭ ਖਾਮ॥**

ਇਕ ਪਰੀ ਪੂਰਨ ਪ੍ਰਮਾਤਮਾ ਤੋਂ ਬਿਨਾਂ ਜੀਵਨ ਦਾ ਸਾਰਾ ਹਾਰ ਸ਼ਿੰਗਾਰ, ਸੁੱਖ, ਸਾਰੇ ਰਸ, ਕੱਚੇ ਨੇ, ਮਿਥਿਆ ਨੇ, ਵਿਅਰਥ ਨੇ।

**ਪ੍ਰਭ ਸੁਆਮੀ ਕੰਤ ਵਿਹੂਣੀਆ ਮੀਤ ਸਜਣ ਸਭਿ ਜਾਮ॥**

ਦਰਅਸਲ ਜਦ ਵੀ ਕੋਈ ਪ੍ਰਭੂ ਤੋਂ ਟੁੱਟਦਾ ਹੈ ਤਾਂ ਗੁਰੂ ਅਰਜਨ ਦੇਵ ਜੀ ਮਹਾਰਾਜ ਕਹਿੰਦੇ ਨੇ ਕਿ ਜਿਤਨੇ ਮਿੱਤਰ ਨੇ, ਜਿਤਨੇ ਦੋਸਤ ਨੇ, ਇਕ ਵਕਤੀ ਸਫਰ ਹੁੰਦਾ ਹੈ ਬਾਅਦ ਦੇ ਵਿਚ, ਜਮਾਂ ਦੀ ਤਰ੍ਹਾਂ ਪ੍ਰਤੀਤ ਹੁੰਦੇ ਨੇ।

**ਨਾਨਕ ਕੀ ਬੇਨੰਤੀਆ ਕਰਿ ਕਿਰਪਾ ਦੀਜੈ ਨਾਮ॥**
**ਹਰਿ ਮੇਲਹੁ ਸੁਆਮੀ ਸੰਗਿ ਪ੍ਰਭ ਜਿਸ ਕਾ ਨਿਹਚਲ ਧਾਮ॥**

ਧੰਨ ਗੁਰੂ ਅਰਜਨ ਦੇਵ ਜੀ ਦਾ ਫਰਮਾਨ, ''ਹੇ ਪ੍ਰਭੂ, ਮਿਹਰ ਕਰ, ਤਰਸ ਕਰ, ਮੈਨੂੰ ਨਾਮ ਰੂਪੀ (ਦਾਨ) ਦਿਓ ਅਤੇ ਐਸਾ ਸੁਆਮੀ ਮਿਲਾਉ ਜੋ ਨਿਹਚਲ ਹੈ, ਟਿਕਿਆ ਹੋਇਆ, ਸਦੀਵੀ ਹੈ।

ਬਾਰਹਮਾਹਾ ਦੀ ਇਹ ਭੂਮਿਕਾ ਦੀਬਾਚਾ ਦੇ ਰੂਪ ਵਿਚ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਇਹ ਪਵਿੱਤਰ, ਪਾਵਨ ਵਾਕ ਉਚਾਰਨ ਕੀਤਾ ਹੈ।



# 1.

## ਚੇਤਿ

ਚੇਤਿ ਗੋਵਿੰਦੁ ਅਰਾਧੀਐ ਹੋਵੈ ਅਨੰਦੁ ਘਣਾ॥
ਸੰਤ ਜਨਾ ਮਿਲਿ ਪਾਈਐ ਰਸਨਾ ਨਾਮੁ ਭਣਾ॥
ਜਿਨਿ ਪਾਇਆ ਪ੍ਰਭੁ ਆਪਣਾ ਆਏ ਤਿਸਹਿ ਗਣਾ॥
ਇਕੁ ਖਿਨੁ ਤਿਸੁ ਬਿਨੁ ਜੀਵਣਾ ਬਿਰਥਾ ਜਨਮੁ ਜਣਾ॥
ਜਲਿ ਥਲਿ ਮਹੀਅਲਿ ਪੂਰਿਆ ਰਵਿਆ ਵਿਚਿ ਵਣਾ॥
ਸੋ ਪ੍ਰਭੁ ਚਿਤਿ ਨ ਆਵਈ ਕਿਤੜਾ ਦੁਖੁ ਗਣਾ॥
ਜਿਨੀ ਰਾਵਿਆ ਸੋ ਪ੍ਰਭੂ ਤਿੰਨਾ ਭਾਗੁ ਮਣਾ॥
ਹਰਿ ਦਰਸਨ ਕੰਉ ਮਨੁ ਲੋਚਦਾ ਨਾਨਕ ਪਿਆਸ ਮਨਾ॥
ਚੇਤਿ ਮਿਲਾਏ ਸੋ ਪ੍ਰਭੂ ਤਿਸ ਕੈ ਪਾਇ ਲਗਾ॥੨॥

(ਅੰਕ 133)

ਸਾਡੇ ਦੇਸ਼ ਵਿਚ ਜੋ ਬਿਕ੍ਰਮੀ ਸੰਮਤ ਹੈ ਉਸਦੀ ਗਿਣਤੀ ਚੇਤ ਤੋਂ ਸ਼ੁਰੂ ਕਰਦੇ ਨੇ। ਚੇਤ ਮਹੀਨੇ ਦੀ ਵਿਚਾਰ ਸਤਿਗੁਰ ਇੰਝ ਦਸਦੇ ਹਨ :—

**ਚੇਤਿ ਗੋਬਿੰਦੁ ਅਰਾਧੀਐ ਹੋਵੈ ਅਨੰਦੁ ਘਣਾ॥**

ਜੇ ਕਿਤੇ ਚੇਤ ਦੇ ਮਹੀਨੇ ਵਿਚ ਪ੍ਰਭੂ ਦੀ ਅਰਾਧਨਾ ਆਰੰਭ ਕਰ ਦਈਏ, ਨਵਾਂ ਸਾਲ ਸ਼ੁਰੂ ਹੋਇਆ ਹੈ ਚੇਤ ਤੋਂ, ਐ ਬੰਦੇ ਤੂੰ ਵੀ ਬੰਦਗੀ ਸ਼ੁਰੂ ਕਰ। ਤੂੰ ਵੀ ਆਪਣੇ ਜੀਵਨ ਵਿਚ ਪ੍ਰਭੂ ਦੀ ਇਬਾਦਤ ਸ਼ੁਰੂ ਕਰ। ਅਗਰ ਐਸਾ ਕਰੇਂਗਾ ਤਾਂ ''ਹੋਵੈ ਅਨੰਦੁ ਘਣਾ'', ਬਹੁਤ ਵੱਡਾ ਅਨੰਦ ਜੀਵਨ 'ਚ ਪ੍ਰਗਟ ਹੋ ਜਾਏਗਾ, ਪਰ ਕਿਵੇਂ ਬੰਦਗੀ ਕਰੀਏ ? ਕਿਸ ਤਰ੍ਹਾਂ ਕਰੀਏ ?

**ਸੰਤ ਜਨਾ ਮਿਲਿ ਪਾਈਐ ਰਸਨਾ ਨਾਮੁ ਭਣਾ॥**

ਸੰਤਾਂ ਦੀ ਸੰਗਤ ਕਰ, ਸਾਧੂ ਦੀ ਸੰਗਤ ਕਰ, ਗੁਰੂ ਦੀ ਰੋਜ਼ ਸੰਗਤ ਕਰ ਔਰ ਜ਼ਬਾਨ ਨਾਲ ਉਹਦੇ ਨਾਮ ਦਾ ਉਚਾਰਨ ਕਰ। ਸੰਗਤ ਇਸ ਵਾਸਤੇ

ਕਰ ਕਿ ਤੇਰੀ ਰਸਨਾ ਬੋਲਣ ਲੱਗ ਪਵੇ। ਅਗਰ ਇਕ ਮਾਸੂਮ ਬੱਚਾ ਮਾਂ-ਬਾਪ ਦੀ ਸੰਗਤ ਕਰੇ ਹੀ ਨਾ, ਉਹਦੀ ਜ਼ਬਾਨ ਨੂੰ ਬੋਲਣਾ ਹੀ ਨਾ ਆਵੇ,ਗੂੰਗਾ ਰਹਿ ਜਾਏਗਾ। ਸੰਗਤ ਦੇ ਵਿਚ ਅਸੀਂ ਪ੍ਰਮਤਾਮਾ ਦੇ ਬੋਲ ਸੁਣੀਏ ਹੀ ਨਾ ਤਾਂ ਫਿਰ ਜ਼ਬਾਨ ਉਹਦੇ ਗੁਣਾਂ ਦਾ ਉਚਾਰਨ ਵੀ ਨਹੀ ਕਰ ਸਕਦੀ। ਮਾਂ-ਬਾਪ ਦਾ ਲਗਾਤਾਰ ਬੋਲਿਆ ਹੋਇਆ ਸਫਲ ਸਮਝ ਲਓ ਅਗਰ ਬੱਚਾ ਬੋਲਣ ਲੱਗ ਪਿਆ। ਸਤਿ ਸੰਗਤ ਕੀਤੀ ਸਫ਼ਲ ਹੋ ਗਈ ਅਗਰ ਰਸਨਾ ਉਸ ਦਾ ਨਾਂ ਜਪਣ ਲੱਗ ਪਈ ਤਾਂ ਸਾਹਿਬ ਕਹਿੰਦੇ ਨੇ:-

**ਜਿਨਿ ਪਾਇਆ ਪ੍ਰਭੁ ਆਪਣਾ ਆਏ ਤਿਸਹਿ ਗਣਾ॥**

ਜਿਨ੍ਹਾਂ ਨੇ ਪ੍ਰਮਾਤਮਾ ਦੀ ਪ੍ਰਾਪਤੀ ਕਰ ਲਈ ਤਾਂ ਸਮਝ ਲਓ ਸੰਸਾਰ ਵਿਚ ਆਇਆ ਉਨ੍ਹਾਂ ਦਾ ਸਫਲ ਹੋ ਗਿਆ, ਲੇਖੇ ਲਗ ਗਿਆ।

**ਇਕੁ ਖਿਨੁ ਤਿਸੁ ਬਿਨੁ ਜੀਵਣਾ ਬਿਰਥਾ ਜਨਮੁ ਜਣਾ॥**

ਇਕ ਪਲ ਵੀ ਉਸਦੀ ਯਾਦ ਤੋ ਬਿਨਾਂ ਜੀਵਣਾ ਜੀਵਨ ਨੂੰ ਬਿਅਰਥ ਗੁਆਉਣਾ ਹੈ, ਸੁਆਸਾਂ ਨੂੰ ਵਿਅਰਥ ਕਰਨਾ ਹੈ।

**ਜਲਿ ਥਲਿ ਮਹੀਅਲਿ ਪੂਰਿਆ ਰਵਿਆ ਵਿਚਿ ਵਣਾ॥**

ਪਰੀ-ਪੂਰਨ ਪ੍ਰਮਾਤਮਾ ਜਲ ਦੇ ਵਿਚ ਹੈ, ਥਲ ਦੇ ਵਿਚ ਹੈ, ਜ਼ਮੀਨ ਔਰ ਆਕਾਸ਼ 'ਤੇ ਹੈ, ਪੂਰਨ ਤੌਰ 'ਤੇ ਵਿਆਪਕ ਰਮਿਆ ਹੋਇਆ ਹੈ।

ਬਨਸਪਤੀ ਦੇ 'ਚ ਹੈ, ਕਣ-ਕਣ ਦੇ ਵਿਚ ਹੈ।

**ਸੋ ਪ੍ਰਭੁ ਚਿਤਿ ਨਾ ਆਵਈ ਕਿਤੜਾ ਦੁਖੁ ਗਣਾ॥**

ਐਸਾ ਪ੍ਰਮਾਤਮਾ ਅਗਰ ਚੇਤੇ ਨਾ ਆਵੇ ਤਾਂ ਜਿਤਨਾ ਦੁੱਖ ਪੈਦਾ ਹੁੰਦਾ ਹੈ, ਸਾਹਿਬ ਕਹਿੰਦੇ ਨੇ, ''ਅਸੀਮ ਹੈ, ਉਹਦੀ ਗਿਣਤੀ ਨਹੀਂ ਹੋ ਸਕਦੀ, ਉਹਨੂੰ ਤੋਲਣਾ ਔਖਾ।''

**ਜਿਨੀ ਰਾਵਿਆ ਸੋ ਪ੍ਰਭੂ ਤਿੰਨਾ ਭਾਗੁ ਮਣਾ॥**

ਜਿਨ੍ਹਾਂ ਨੇ ਚੇਤ ਦੇ ਮਹੀਨੇ ਵਿਚ ਪ੍ਰਮਾਤਮਾ ਦੇ ਗੁਣਾਂ ਦਾ ਰਮਣ ਕੀਤਾ, ਉਹਦੇ ਨਾਮ ਦੀ ਅਰਾਧਣਾ ਕੀਤੀ, ਉਨ੍ਹਾਂ ਦਾ ਭਾਗ ਮਣਾਂ ਮੂੰਹ ਬਹੁਤ ਵੱਡਾ ਹੋ ਗਿਆ, ਮਹਾਨ ਹੋ ਗਿਆ। ਉਹ ਬਹੁਤ ਵੱਡੇ ਭਾਗਾਂ ਵਾਲੇ ਨੇ।

**ਹਰਿ ਦਰਸਨ ਕੰਉ ਮਨੁ ਲੋਚਦਾ ਨਾਨਕ ਪਿਆਸ ਮਨਾ॥**

ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਫਰਮਾਨ ਕਰਦੇ ਨੇ, ''ਹਰੀ ਦੇ

ਦਰਸ਼ਨਾਂ ਨੂੰ ਚੇਤ ਦੇ ਮਹੀਨੇ ਵਿਚ ਮਨ ਲੋਚਦਾ ਹੈ, ਤਾਂਘ ਹੈ, ਪ੍ਰਭੂ ਮਿਲੇ, ਈਸ਼ਵਰ ਮਿਲੇ।''

**ਚੇਤਿ ਮਿਲਾਏ ਸੋ ਪ੍ਰਭੂ ਤਿਸ ਕੈ ਪਾਇ ਲਗਾ॥੨॥**

ਚੇਤ ਦੇ ਮਹੀਨੇ ਵਿਚ ਅਗਰ ਕੋਈ ਪ੍ਰਮਾਤਮਾ ਦਾ ਮਿਲਾਪ ਕਰਾ ਦੇਵੇ, ਉਸ ਦੇ ਬਚਨ ਸੁਣਾ ਦੇਵੇ ਤਾਂ ਸਾਹਿਬ ਕਹਿੰਦੇ ਨੇ, ''ਮੈਂ ਉਸ ਦੇ ਪੈਰੀ ਪੈਂਦਾ ਹਾਂ, ਮੈਂ ਉਸ ਦੀ ਚਰਨੀ ਪੈਂਦਾ ਹਾਂ।'' ਚੇਤ ਦੇ ਮਹੀਨੇ ਦਾ ਇਕ ਜਗਿਆਸੂ ਤੇ ਇਕ ਸਾਧਕ ਤੇ ਜੋ ਪ੍ਰਭਾਉ ਪੈਂਦਾ ਹੈ ਸਾਹਿਬ ਉਸ ਦਾ ਜ਼ਿਕਰ ਪਏ ਕਰਦੇ ਨੇ ਔਰ ਨਾਲ ਉਪਦੇਸ਼ ਦਿੰਦੇ ਪਏ ਨੇ ਅਗਰ ਇਸ ਮਹੀਨੇ ਵਿਚ ਕੋਈ ਪ੍ਰਭੂ ਦੀ ਅਰਾਧਨਾ ਕਰੇ, ਉਸ ਦਾ ਨਾਮ ਜਪੇ ਤਾਂ ਸਾਰਾ ਮਹੀਨਾ ਅਨੰਦ-ਮਈ ਉਸ ਦਾ ਬਤੀਤ ਹੁੰਦਾ ਹੈ। ਇਸ ਤਰ੍ਹਾਂ ਬਾਰਹਮਾਹਾ ਚੇਤ ਦੇ ਮਹੀਨੇ ਤੋਂ ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਆਰੰਭ ਕਰਦੇ ਨੇ।



ਸ੍ਰੀ ਗੁਰੂ ਨਾਨਕ ਦੇਵ ਜੀ ਦਾ ਉਚਾਰਣ ਕੀਤਾ ਹੋਇਆ ਬਾਰਹਮਾਹਾ (ਤੁਖਾਰੀ ਰਾਗ) ਦੇ ਚੇਤਰ ਮਹੀਨੇ ਤੋਂ ਪਹਿਲੇ ਜੋ ਚਾਰ ਪਉੜੀਆਂ ਵਿਚ ਸ਼ਬਦ ਹਨ, ਉਹ ਭੂਮਿਕਾ ਦੇ ਰੂਪ ਵਿਚ ਉਚਾਰਨ ਕੀਤੀਆਂ ਹੋਈਆ ਹਨ। ਪਹਿਲੀ ਪਉੜੀ ਦੀ ਵਿਆਖਿਆ ਥਲੇ ਦਿੱਤੀ ਹੈ। (ਪਉੜੀ 2, 3 ਅਤੇ 4 ਵੀ ਭੂਮਿਕਾ ਦੇ ਰੂਪ ਵਿਚ ਹਨ।)

**ਤੁਖਾਰੀ ਛੰਤ ਮਹਲਾ ੧ ਬਾਰਹ ਮਾਹਾ**
**ੴ ਸਤਿਗੁਰ ਪ੍ਰਸਾਦਿ।।**

**ਤੂੰ ਸੁਣਿ ਕਿਰਤ ਕਰੰਮਾ ਪੁਰਬਿ ਕਮਾਇਆ॥**
**ਸਿਰਿ ਸਿਰਿ ਸੁਖ ਸਹੰਮਾ ਦੇਹਿ ਸੁ ਤੂ ਭਲਾ॥**
**ਹਰਿ ਰਚਨਾ ਤੇਰੀ ਕਿਆ ਗਤਿ ਮੇਰੀ**
**ਹਰਿ ਬਿਨੁ ਘੜੀ ਨ ਜੀਵਾ॥**
**ਪ੍ਰਿਅ ਬਾਝੁ ਦੁਹੇਲੀ ਕੋਇ ਨ ਬੇਲੀ ਗੁਰਮੁਖਿ ਅੰਮ੍ਰਿਤੁ ਪੀਵਾਂ।**
**ਰਚਨਾ ਰਾਚਿ ਰਹੇ ਨਿਰੰਕਾਰੀ ਪ੍ਰਭ ਮਨਿ ਕਰਮ ਸੁਕਰਮਾ॥**
**ਨਾਨਕ ਪੰਥੁ ਨਿਹਾਲੇ ਸਾ ਧਨ ਤੂ ਸੁਣਿ ਆਤਮ ਰਾਮਾ॥੧॥**

(ਸ੍ਰੀ ਗੁ ਗ੍ਰੰ ਸਾ, ਅੰਕ 1107)

ਚੇਤੁ ਬਸੰਤੁ ਭਲਾ ਭਵਰ ਸੁਹਾਵੜੇ॥
ਬਨ ਫੂਲੇ ਮੰਝ ਬਾਰਿ ਮੈ ਪਿਰੁ ਘਰਿ ਬਾਹੁੜੈ॥
ਪਿਰੁ ਘਰਿ ਨਹੀ ਆਵੈ ਧਨ ਕਿਉ ਸੁਖੁ ਪਾਵੈ,
ਬਿਰਹਿ ਬਿਰੋਧ ਤਨੁ ਛੀਜੈ॥
ਕੋਕਿਲ ਅੰਬਿ ਸੁਹਾਵੀ ਬੋਲੈ ਕਿਉ
ਦੁਖੁ ਅੰਕਿ ਸਹੀਜੈ॥
ਭਵਰੁ ਭਵੰਤਾ ਫੂਲੀ ਡਾਲੀ ਕਿਉ
ਜੀਵਾ ਮਰੁ ਮਾਏ॥
ਨਾਨਕ ਚੇਤਿ ਸਹਜਿ ਸੁਖੁ ਪਾਵੈ
ਜੇ ਹਰਿ ਵਰੁ ਘਰਿ ਧਨ ਪਾਏ॥੫॥

(ਸ੍ਰੀ ਗੁ ਗ੍ਰੰ ਸਾ, ਅੰਕ 1108)

ਆਪ ਜੀ ਵੀ ਆਪਣੀ ਵਿਚਾਰ ਚੇਤਰ ਦੇ ਮਹੀਨੇ ਤੋਂ ਹੀ ਆਰੰਭ ਕਰਦੇ ਨੇ। ਸਿੱਖ ਜਗਤ ਵਿਚ ਮੂਲ ਪਾਠ ਚੂੰਕਿ ਮਾਝ ਰਾਗ ਵਿਚ ਗੁਰੂ ਅਰਜਨ ਦੇਵ ਜੀ ਦਾ ਪ੍ਰਚੱਲਤ ਹੈ। ਸਰੋਤਿਆਂ ਦੀ ਗਿਆਤ ਲਈ ਦਾਸ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਉਚਾਰਨ ਕੀਤਾ ਅਰਜ਼ ਕਰ ਰਿਹੈ। ਇਸ ਦੇ ਵਿਚ ਵੀ ਸਾਹਿਬ ਗੁਰੂ ਨਾਨਕ ਦੇਵ ਜੀ ਮਹਾਰਾਜ ਖੇਡ ਕਰਮਾਂ ਦੀ ਹੀ ਦੱਸਦੇ ਨੇ, ਗ੍ਰਹਿ ਨਛੱਤਰਾਂ ਦੀ ਨਹੀਂ। ਕਿਧਰੇ ਇਹ ਭੁਲੇਖਾ ਨਾ ਪੈ ਜਾਏ ਕਿ ਸ਼ਾਇਦ ਗ੍ਰਹਿ ਨਛੱਤਰਾਂ ਦਾ ਹੀ ਮਨੁੱਖੀ ਮਨ ਦੇ ਉੱਤੇ ਪ੍ਰਭਾਵ ਹੈ, ਸਾਹਿਬ ਇਸ ਮੁਗ਼ਾਲਤੇ ਨੂੰ ਇੰਝ ਦੂਰ ਕਰਦੇ ਨੇ :—

ਤੂੰ ਸੁਣਿ ਕਿਰਤ ਕਰੰਮਾ ਪੁਰਬਿ ਕਮਾਇਆ॥

ਐ ਜੀਵ ! ਤੂੰ ਸੁਣ, ਜੋ ਤੂੰ ਪੂਰਬ ਦੇ ਵਿਚ ਕਮਾਇਆ, ਜੋ ਤੇਰੇ ਕੀਤੇ ਹੋਏ ਕਰਮ ਨੇ, ਉਨ੍ਹਾਂ ਕਰਕੇ ਹੀ ਤੇਰੀ ਝੋਲੀ ਵਿਚ ਸੁਖ ਤੇ ਦੁਖ ਪੈਂਦਾ ਹੈ। ਕਰਮ ਬੀਜ ਹੈ। ਜੈਸੇ ਕਿਸਾਨ ਬੀਜ ਨੂੰ ਬੋਣ ਲੱਗਿਆਂ ਸਾਵਧਾਨ ਹੈ, ਬੀਜ ਚੰਗੇ ਹੋਵਣ, ਵਧੀਆਂ ਹੋਵਣ, ਘੁਣ ਖਾਧੇ ਨਾ ਹੋਵਣ, ਬਹੁਤ ਪੁਰਾਣੇ ਨਾ ਹੋਵਣ, ਇਸੇ ਤਰੀਕੇ ਦੇ ਨਾਲ ਸਿਆਣਾ ਸੁਜਾਨ ਸਤਿਸੰਗੀ ਵਿਚਾਰ ਕਰਦਾ ਹੈ। ਸੋਚਦਾ ਹੈ, ਸਾਵਧਾਨ ਰਹਿੰਦਾ ਹੈ। ਕੋਈ ਐਸਾ ਕਰਮ ਨਾ ਹੋਵੇ, ਜਿਸ ਤੋਂ ਦੁੱਖ ਪੈਦਾ ਹੋਵੇ, ਕਿਉਂਕਿ ਦੁੱਖ ਫਲ ਹੈ, ਸੁਖ ਫਲ ਹੈ। ਅਗਰ ਦੁੱਖਾਂ ਦਾ ਫਲ ਹੈ ਤਾਂ ਇਹ ਫਲ ਹੀ ਦੱਸਦੇ ਪਏ ਨੇ ਕਿ ਬੀਜ ਠੀਕ ਨਹੀਂ ਬੋਇਆ। ਅਗਰ ਸੁਖ ਦਾ ਫਲ ਝੋਲੀ 'ਚ ਆਣ ਪਿਆ ਤਾਂ ਗੱਲ ਸਪੱਸ਼ਟ ਹੋ ਗਈ, ਬੀਜ ਠੀਕ ਬੋਏ ਗਏ ਨੇ।

ਸਾਹਿਬ ਕਹਿੰਦੇ ਨੇ :— **ਸਿਰਿ ਸਿਰਿ ਸੁਖ ਸਹੰਮਾ ਦੇਹਿ ਸੁ ਤੂ ਭਲਾ॥** ਕਿ ਸਿਰ-ਸਿਰ ਉੱਤੇ ਭਾਵ ਜੀਵ ਦੇ ਲਿਖੇ ਕਰਮਾਂ ਅਨੁਸਾਰ ਜੋ ਸੁਖ ਪ੍ਰਾਪਤ ਹੋਏ ਨੇ, ਉਹ ਪੂਰਬ ਦੀ ਕੀਤੀ ਹੋਈ ਕਮਾਈ ਦਾ ਹੀ ਫਲ ਹੈ।

**ਹਰਿ ਰਚਨਾ ਤੇਰੀ ਕਿਆ ਗਤਿ ਮੇਰੀ ਹਰਿ ਬਿਨੁ ਘੜੀ ਨ ਜੀਵਾ॥**

ਹੇ ਪਰੀਪੂਰਨ ਪ੍ਰਮਾਤਮਾ ! ਤੇਰੀ ਇਸ ਮਹਾਨ ਰਚਨਾ ਵਿਚ ਮੇਰੀ ਕੀ ਗਤੀ ਹੈ ? ਭਾਵ ਮੇਰੀ ਕੀ ਹਾਲਤ ਹੈ ? ਬਿਰਹਾ ਮਨ ਦੇ ਵਿਚ, ਹੈ, ਪ੍ਰਮਾਤਮਾ ਤੇਰੇ ਨਾਮ ਬਿਨਾਂ ਜੀਵਣਾ ਇਕ ਪਲ ਵੀ ਔਖਾ ਹੈ।

**ਪ੍ਰਿਅ ਬਾਝੁ ਦੁਹੇਲੀ ਕੋਇ ਨ ਬੇਲੀ ਗੁਰਮੁਖਿ ਅੰਮ੍ਰਿਤੁ ਪੀਵਾਂ॥**

ਪੂਰਨ ਪ੍ਰਮਾਤਮਾ ਨਾਲੋਂ ਜੋ ਜੀਵ ਇਸਤ੍ਰੀ ਟੁੱਟੀ ਹੋਈ ਹੈ, ਦਰਅਸਲ ਉਸ ਦਾ ਫਿਰ ਕੋਈ ਵੀ ਬੇਲੀ ਨਹੀਂ। ਇਕ ਬੇਲੀ ਬਣ ਜਾਏ ਸਾਰਾ ਜਗਤ ਬੇਲੀ ਹੈ :—

**ਇਕੁ ਸਜਣੁ ਸਭਿ ਸਜਣਾ ਇਕੁ ਵੈਰੀ ਸਭਿ ਵਾਦਿ॥**

(ਰਾਮਕਲੀ ਕੀ ਵਾਰ ਮ. ੫ ਅੰਕ 957)

ਜਦ ਕੋਈ ਉਸ ਇਕ ਨੂੰ ਆਪਣਾ ਸੱਜਣ ਬਣਾ ਲੈਂਦਾ ਹੈ ਔਰ ਗੁਰਮੁਖ ਬਣ ਕੇ ਉਸ ਦੇ ਨਾਮ ਦਾ ਹੀ ਅੰਮ੍ਰਿਤਪਾਨ ਕਰਦਾ ਹੈ ਤਾਂ ਜੀਵਨ ਦੀ ਝੋਲੀ ਸੁਖ ਅਨੰਦ ਨਾਲ ਭਰ ਜਾਂਦੀ ਹੈ।

**ਰਚਨਾ ਰਾਚਿ ਰਹੇ ਨਿਰੰਕਾਰੀ ਪ੍ਰਭ ਮਨਿ ਕਰਮ ਸੁਕਰਮਾ॥**
**ਨਾਨਕ ਪੰਥੁ ਨਿਹਾਲੇ ਸਾ ਧਨ ਤੂ ਸੁਣਿ ਆਤਮ ਰਾਮਾ॥੧॥**

ਇਕ ਗੱਲ ਤੂੰ ਸਰਵਣ ਕਰ, ਖੇਡ ਉਸ ਨਿਰੰਕਾਰ ਦੀ ਰਚਨਾ ਵਿਚ ਕੇਵਲ ਕਰਮਾਂ ਦੀ ਹੈ। ਕਿਸੇ ਨੂੰ ਦੋਸ਼ੀ ਨਾ ਠਹਿਰਾਈਂ, ਨਾ ਸੂਰਜ ਨੂੰ, ਨਾ ਚੰਦਰਮਾ ਨੂੰ, ਨਾ ਰਾਹੂ ਨੂੰ, ਨਾ ਕੇਤੂ ਨੂੰ, ਨਾ ਛਨੀ ਨੂੰ, ਨਾ ਮੰਗਲ ਨੂੰ। ਕਿਸੇ ਗ੍ਰਹਿ ਉੱਤੇ ਦੋਸ਼ ਨਾ ਥੋਪੀਂ ਔਰ ਕਿਸੇ ਮਨੁੱਖ ਨੂੰ ਵੀ ਦੋਸ਼ੀ ਨਾ ਠਹਿਰਾਈ । ਜਦ ਵੀ ਆਪਣੇ ਦੁੱਖਾਂ ਪ੍ਰਤੀ ਦੋਸ਼ੀ ਠਹਿਰਾਨ ਦਾ ਤੇਰੇ ਮਨ ਵਿਚ ਖਿਆਲ ਪੈਦਾ ਹੋਵੇ ਤਾਂ ਫਿਰ ਆਪਣੇ ਕਰਮਾਂ ਨੂੰ ਹੀ ਦੋਸ਼ੀ ਠਹਿਰਾਈਂ।

ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਹੁਣ ਚੇਤਰ ਦੇ ਮਹੀਨੇ ਦੀ ਵਿਚਾਰ ਇੰਝ ਆਰੰਭ ਕਰਦੇ ਨੇ:—

**ਚੇਤੁ ਬਸੰਤੁ ਭਲਾ ਭਵਰ ਸੁਹਾਵੜੇ॥**

ਚੇਤਰ ਦਾ ਮਹੀਨਾ ਦਰਅਸਲ ਬਸੰਤ, ਬਹਾਰ ਦਾ ਮਹੀਨਾ ਹੈ। ਨਾ ਬਹੁਤੀ ਗਰਮੀ ਨਾ ਬਹੁਤੀ ਠੰਢ। ਐਸੀ ਠੰਢ ਹੈ, ਜੋ ਬਰਦਾਸ਼ਤ ਹੋ ਸਕਦੀ ਹੈ। ਐਸੀ ਗਰਮੀ ਐ, ਜੋ ਸਹਾਰੀ ਜਾ ਸਕਦੀ ਹੈ। ਇਸ ਰੁੱਤ ਵਿਚ ਫੁੱਲ ਪੈਦਾ ਹੁੰਦੇ ਨੇ। ਫੁੱਲ ਬਨਸਪਤੀ ਦੇ ਵਿਚੋਂ ਸਭ ਤੋਂ ਕੋਮਲ ਹੈ, ਔਰ ਅਤੀ ਸੁੰਦਰ ਹੈ। ਸੁੰਦਰਤਾ ਦੀ ਵੀ ਅਤਿ ਹੈ, ਕੋਮਲਤਾ ਦੀ ਵੀ ਅਤਿ ਹੈ, ਔਰ ਮਹਿਕ ਦੀ ਵੀ ਅਤਿ ਹੈ। ਇਹ ਤਿੰਨੇ ਗੁਣ ਪਰੀ-ਪੂਰਨ ਪ੍ਰਮਾਤਮਾ ਨੇ ਫੁੱਲਾਂ ਦੀ ਝੋਲੀ ਵਿਚ ਪਾ ਦਿੱਤੇ ਨੇ।

ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਹਿਰਦਾ ਜੋ ਇਕ ਮਹਾਨ ਸੰਤ-ਕਵੀ ਦਾ ਹਿਰਦਾ ਹੈ, ਆਪ ਇਸ ਨੂੰ ਇੰਝ ਲੈਂਦੇ ਨੇ। ਚੇਤਰ ਦਾ ਮਹੀਨਾ ਬੜਾ ਸੋਭਨੀਕ ਮਹੀਨਾ। ਚਾਰੋਂ ਪਾਸੇ ਫੁੱਲ ਖਿੜੇ ਨੇ, ਬਨਸਪਤੀ ਖਿੜੀ ਹੈ, ਔਰ ਭੌਰੇ ਵੀ ਗੁੰਜਾਰਾਂ ਪਾ ਰਹੇ ਨੇ। ਐ ਬੰਦੇ, ਫੁੱਲਾਂ ਨੂੰ ਵੇਖ ਕੇ ਭੌਰਾ ਵੀ ਬੋਲਣ ਲੱਗ ਪਿਆ, ਤੂੰ ਵੀ ਪ੍ਰਭੂ ਦੇ ਗੀਤ ਬੋਲ। ਤੂੰ ਵੀ ਗੁੰਜਾਰਾਂ ਪਾ। ਤੂੰ ਵੀ ਅਲਾਪ ਕਰ। ਜੇ ਤੈਨੂੰ ਨਹੀਂ ਅਲਾਪਣ ਦਾ ਢੰਗ ਆਇਆ ਤਾਂ ਭੌਰੇ ਤੋਂ ਹੀ ਸਿੱਖ ਲੈ। ਉਹ ਫੁੱਲਾਂ ਨੂੰ ਵੇਖ ਕੇ ਅਲਾਪ ਰਿਹਾ। ਉਹ ਬੜੇ ਖੇੜੇ ਵਿਚ ਹੈ।

**ਬਨ ਫੂਲੇ ਮੰਝ ਬਾਰਿ ਮੈ ਪਿਰੁ ਘਰਿ ਬਾਹੁੜੈ॥**

ਘਰ ਬਾਰ, ਬਨਸਪਤੀ ਚਾਰੇ ਪਾਸੇ ਖੇੜਾ ਹੀ ਖੇੜਾ। ਕੋਇਲਾਂ ਪਈਆਂ ਬੋਲਦੀਆਂ ਨੇ, ਭੌਰੇ ਪਏ ਬੋਲਦੇ ਨੇ। ਇਸ ਮੌਸਮ ਨੂੰ ਵੇਖ ਕੇ ਪੰਛੀ ਵੀ ਚਹਿਚਹਾ ਰਹੇ ਨੇ। ਪੰਛੀਆਂ ਨੂੰ ਵੀ ਸੁਰਤ ਆ ਗਈ ਏ। ਐ ਬੰਦੇ, ਤੈਨੂੰ ਸੁਰਤ ਨਹੀਂ ਆਈ। ਭਾਈ ਨੰਦ ਲਾਲ ਵੀ ਇਸ ਦਾ ਜ਼ਿਕਰ ਕਰਦੇ ਨੇ :—

*ਬਹੋਸ਼ ਬਾਸ਼ ਕਿ ਹੰਗਾਮਿ ਨੌ ਬਹਾਰ ਆਮਦ।*
*ਬਹਾਰ ਆਮਦ ਵਾ ਯਾਰ ਆਮਦ ਵਾ ਕਰਾਰ ਆਮਦ।*

(ਗਜ਼ਲਾਂ 19)

ਹੋਸ਼ ਦੇ 'ਚ ਆ, ਦੇਖ ਤਾਂ ਸਹੀ ਮੌਸਮ-ਏ-ਬਹਾਰ ਆਈ ਐ।

ਚੇਤ ਦਾ ਮਹੀਨਾ ਆਇਆ, ਬਸੰਤ ਬਹਾਰ ਆਈ ਏ। ਚਾਰੋਂ ਪਾਸੇ ਫੁੱਲ ਖਿੜੇ ਨੇ। ਤੂੰ ਮੁਰਝਾਇਆ ਹੋਇਆ ਹੈ ? ਤੂੰ ਖੇੜੇ 'ਚ ਆ।ਦੇਖ ਤੇ ਸਹੀ, ਹਜ਼ਾਰਾਂ ਤਰ੍ਹਾਂ ਦੇ ਨਗਮੇਂ ਲੈ ਕੇ ਕੋਇਲਾਂ ਆ ਗਈਆਂ ਨੇ, ਬੁਲਬੁਲਾਂ ਆ ਗਈਆਂ ਨੇ, ਭੌਰੇ ਆ ਗਏ ਨੇ, ਤੇਰਾ ਮਨ ਰੂਪੀ ਭੌਰਾ ਅਜੇ ਵੀ ਚੁੱਪ ਹੈ।

ਸਾਹਿਬ ਕਹਿੰਦੇ ਨੇ ਐਸਾ ਹੋ ਸਕਦਾ ਅਗਰ ਬਨਸਪਤੀ ਖਿੜੀ ਹੋਵੇ, ਫੁੱਲ ਖਿੜੇ ਹੋਵਨ, ਪਰ ਹਿਰਦੇ ਰੂਪੀ ਘਰ ਦੇ ਵਿਚ ਪ੍ਰਮਾਤਮਾ ਦੀ ਯਾਦ ਨਾ ਹੋਵੇ ਤਾਂ ਵਿਛੋੜੇ ਦੀ ਅਗਨ ਦੇ ਵਿਚ ਤਨ ਸੜਦਾ ਹੈ, ਮਨ ਪੀੜਤ ਹੁੰਦਾ ਹੈ।

**ਪਿਰ ਘਰਿ ਨਹੀ ਆਵੈ ਧਨ ਕਿਉ ਸੁਖ ਪਾਵੈ ਬਿਰਹਿ ਬਿਰੋਧ ਤਨੁ ਛੀਜੈ॥**
**ਕੋਕਿਲ ਅੰਬਿ ਸੁਹਾਵੀ ਬੋਲੈ ਕਿਉ ਦੁਖੁ ਅੰਕਿ ਸਹੀਜੈ॥**

ਭਾਵੇਂ ਅੰਬਾਂ ਦੀ ਡਾਲ ਉੱਤੇ ਕੋਇਲ ਬਹੁਤ ਮਧੁਰ ਪਈ ਬੋਲਦੀ ਹੈ, ਪਰ ਇਹ ਜੀਵ ਰੂਪੀ ਇਸਤ੍ਰੀ ਕਿਸ ਨੂੰ ਵੇਖ ਕੇ ਅਲਾਪੇ ? ਪ੍ਰਭੂ ਦੀ ਆਮਦ ਕੋਈ ਨਹੀਂ। ਪ੍ਰਭੂ ਦਾ ਚਿੰਤਨ ਨਹੀਂ ਪ੍ਰਭੂ ਦੀ ਸੂਝ ਨਹੀਂ। ਤਾਂ ਇਸ ਤਰੀਕੇ ਨਾਲ ਦੁੱਖ ਦਾ ਸਹਾਰਨਾ ਹੋ ਰਿਹਾ ਹੈ।

**ਭਵਰੁ ਭਵੰਤਾ ਫੂਲੀ ਡਾਲੀ ਕਿਉ ਜੀਵਾ ਮਰੁ ਮਾਏ॥**

ਭੌਰਾ ਫੁੱਲਾਂ ਦੀ ਡਾਲੀ 'ਤੇ ਭਰਮਣ ਕਰ ਰਿਹਾ ਹੈ। ਅਨੰਦ ਲੈ ਰਿਹਾ ਹੈ। ਸੁਖ ਲੈ ਰਿਹਾ ਹੈ, ਪਰ ਹੇ ਮਾਂ ! ਮੇਰਾ ਮਨ ਰੂਪੀ ਭੌਰਾ ਕਿਸ ਤਰ੍ਹਾਂ ਅਨੰਦ ਮਾਣੇ ? ਜਦ ਪ੍ਰਭੂ ਦਾ ਮਿਲਾਪ ਹੀ ਨਹੀਂ। ਬਸੰਤੀ ਰੁੱਤ ਵੀ ਤਾਂ ਹੀ ਚੰਗੀ ਲੱਗਦੀ ਏ, ਜਦ ਕੰਤ (ਪਤੀ) ਹੋਵੇ। ਫੁੱਲਾਂ ਦਾ ਖੇੜਾ ਵੀ ਚੰਗਾ ਲੱਗਦਾ ਹੈ, ਜਦ ਹਿਰਦੇ ਨੂੰ ਖੇੜਾ ਦੇਣ ਵਾਲਾ ਕੋਈ ਹੋਵੇ। ਸਾਹਿਬ ਕਹਿੰਦੇ ਨੇ ਪ੍ਰਮਾਤਮਾ ਦੇ ਨਾਲ ਹੀ ਹਿਰਦੇ ਦੇ ਤਲ ਤੇ ਬਸੰਤ ਬਹਾਰ ਬਣਦੀ ਏ, ਚੇਤਰ ਦੇ ਮਹੀਨੇ ਦਾ ਉਦੈ ਹੁੰਦਾ ਹੈ।

**ਨਾਨਕ ਚੇਤਿ ਸਹਜਿ ਸੁਖੁ ਪਾਵੈ ਜੇ ਹਰਿ ਵਰੁ ਘਰਿ ਧਨ ਪਾਏ॥੫॥**

ਜੇ ਚੇਤਰ ਦੇ ਮਹੀਨੇ ਵਿਚ ਤੂੰ ਪਰੀ-ਪੂਰਨ ਪ੍ਰਮਾਤਮਾ ਨੂੰ ਚੇਤੇ ਕਰੇਂ ਤਾਂ ਤੇਰੇ ਹਿਰਦੇ ਵਿਚ ਵਾਕਿਆ ਈ ਚੇਤਰ ਦਾ ਮਹੀਨਾ ਉਤਪੰਨ ਹੋ ਜਾਏਗਾ। ਬਸੰਤ ਬਹਾਰ ਪੈਦਾ ਹੋ ਜਾਏਗੀ। ਇਸ ਤਰੀਕੇ ਨਾਲ ਜੀਵਨ ਦੀ ਨਵੀਂ ਸ਼ੁਰੂਆਤ ਹੋਵੇਗੀ, ਜਿਵੇਂ ਚੇਤਰ ਦੇ ਮਹੀਨੇ ਨਾਲ ਸਾਲ ਦੀ ਆਰੰਭਤਾ ਹੁੰਦੀ ਹੈ, ਤੇਰੀ ਜ਼ਿੰਦਗੀ ਦੀ ਵੀ ਨਵੀਂ ਆਰੰਭਤਾ ਸ਼ੁਰੂ ਹੋ ਜਾਵੇਗੀ। ਨਵੇਂ ਜੀਵਨ ਦੇ ਢੰਗ ਉਤਪੰਨ ਹੋਣਗੇ। ਨਵਾਂ ਖੇੜਾ ਨਵੀਆਂ ਖੁਸ਼ੀਆਂ ਅਤੇ ਨਵੇਂ ਹਾਉ-ਭਾਉ ਨਵੀਆਂ ਤਰੰਗਾਂ ਨਾਲ ਤੇਰੇ ਜੀਵਨ ਦੀ ਝੋਲੀ ਭਰ ਜਾਏਗੀ। ਚੇਤਰ ਦੇ ਮਹੀਨੇ ਵਿਚ ਗੁਰੂ ਅਰਜਨ ਦੇਵ ਜੀ ਮਹਾਰਾਜ ਤੇ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਮਾਝ ਰਾਗ ਦੇ 'ਚ ਔਰ ਤੁਖਾਰੀ ਰਾਗ 'ਚ ਜੋ ਮੂਲ ਉਪਦੇਸ਼ ਤੇ ਸੰਦੇਸ਼ ਦਿੰਦੇ ਨੇ, ਉਹ ਇਹ ਹੀ ਕਿ ਚੇਤਰ ਦੇ ਮਹੀਨੇ ਚੇਤੇ ਕਰ। ਬਾਰ-ਬਾਰ ਤੂੰ ਚੇਤੇ ਕਰ ਤਾਂ ਕਿ ਤੇਰੇ ਮਨ ਦੇ ਵਿਚ ਵੀ ਚੇਤ ਪੈਦਾ ਹੋ ਜਾਏ, ਬਸੰਤ ਬਹਾਰ ਪੈਦਾ ਹੋ ਜਾਏ।



# 2.

# ਵੈਸਾਖਿ

ਵੈਸਾਖਿ ਧੀਰਨਿ ਕਿਉ ਵਾਢੀਆ ਜਿਨਾ ਪ੍ਰੇਮ ਬਿਛੋਹੁ॥
ਹਰਿ ਸਾਜਨੁ ਪੁਰਖੁ ਵਿਸਾਰਿ ਕੈ ਲਗੀ ਮਾਇਆ ਧੋਹੁ॥
ਪੁਤ੍ਰ ਕਲਤ੍ਰ ਨ ਸੰਗਿ ਧਨਾ ਹਰਿ ਅਵਿਨਾਸੀ ਓਹੁ॥
ਪਲਚਿ ਪਲਚਿ ਸਗਲੀ ਮੁਈ ਝੂਠੈ ਧੰਧੈ ਮੋਹੁ॥
ਇਕਸੁ ਹਰਿ ਕੇ ਨਾਮ ਬਿਨੁ ਅਗੈ ਲਈਅਹਿ ਖੋਹਿ॥
ਦਯੁ ਵਿਸਾਰਿ ਵਿਗੁਚਣਾ ਪ੍ਰਭ ਬਿਨੁ ਅਵਰੁ ਨ ਕੋਇ॥
ਪ੍ਰੀਤਮ ਚਰਣੀ ਜੋ ਲਗੇ ਤਿਨ ਕੀ ਨਿਰਮਲ ਸੋਇ॥
ਨਾਨਕ ਕੀ ਪ੍ਰਭ ਬੇਨਤੀ ਪ੍ਰਭ ਮਿਲਹੁ ਪਰਾਪਤਿ ਹੋਇ॥
ਵੈਸਾਖੁ ਸੁਹਾਵਾ ਤਾਂ ਲਗੈ ਜਾ ਸੰਤੁ ਭੇਟੈ ਹਰਿ ਸੋਇ॥੩॥

**ਵੈਸਾਖਿ ਧੀਰਨਿ ਕਿਉ ਵਾਢੀਆ ਜਿਨਾ ਪ੍ਰੇਮ ਬਿਛੋਹੁ॥**

ਚੱਲ ਰਹੇ ਸਾਲ ਦਾ ਦੂਸਰਾ ਮਹੀਨਾ ਵੈਸਾਖ, ਇਸ ਮਹੀਨੇ ਦਾ ਉਪਦੇਸ਼ ਕਰਦਿਆਂ ਹੋਇਆਂ ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਇਸ ਬਾਰਹਮਾਹਾ ਨਾਮਕ ਬਾਣੀ ਵਿਚ ਫਰਮਾਨ ਕਰਦੇ ਨੇ, ''ਵੈਸਾਖ ਦੇ ਮਹੀਨੇ ਵਿਚ ਉਨ੍ਹਾਂ ਦੇ ਹਿਰਦੇ ਵਿਚ ਧੀਰਜ ਕਿਸ ਤਰ੍ਹਾਂ ਹੋ ਸਕਦਾ, ਜਿਨ੍ਹਾਂ ਦੇ ਹਿਰਦੇ ਤੋਂ ਪ੍ਰਮਾਤਮਾ ਦੀ ਦੂਰੀ ਹੈ।'' ਵੈਸਾਖ ਦਾ ਮਹੀਨਾ ਤਾਂ ਬੇਸਬਰੀ ਪੈਦਾ ਕਰੇਗਾ। ਜੀਵਨ ਦੇ ਵਿਚ ਜਲਦ-ਬਾਜ਼ੀ ਹੋਵੇਗੀ। ਤਬੀਅਤ ਦੇ ਵਿਚ ਕਾਹਲਾਪਨ ਹੋਵੇਗਾ।

**ਹਰਿ ਸਾਜਨੁ ਪੁਰਖੁ ਵਿਸਾਰਿ ਕੈ ਲਗੀ ਮਾਇਆ ਧੋਹੁ॥**

ਵੈਸਾਖ ਦੇ ਮਹੀਨੇ ਵਿਚ ਇਸ ਨੇ ਪਰੀ-ਪੂਰਨ ਪ੍ਰਮਾਤਮਾ ਨੂੰ ਵਿਸਾਰ ਕਿਉਂ ਦਿੱਤਾ ਹੈ ? ਪ੍ਰੇਮ ਦਾ ਵਿਛੋੜਾ ਕਿਉਂ ਹੈ ? ਸਾਹਿਬ ਕਹਿੰਦੇ ਨੇ, ''ਉਹ ਜੋ ਸੱਜਣ ਹੈ, ਉਸ ਨੂੰ ਇਸ ਵਾਸਤੇ ਵਿਸਾਰਿਆ ਹੈ ਕਿਉਂਕਿ ਧਾਵਨਾ ਮਾਇਆ ਦੀ ਹੈ।'' ਮਨੁੱਖ ਦੋਹਾਂ ਵਿਚੋਂ ਇਕ ਦੇ ਪ੍ਰਭਾਵ ਹੇਠ ਜੀਵੇਗਾ, ਜਾਂ ਪ੍ਰਮਾਤਮਾ ਦੇ ਜਾਂ ਮਾਇਆ ਦੇ। ਤਰਜ਼ਿ-ਜ਼ਿੰਦਗੀ ਦੱਸ ਦਿੰਦੀ ਹੈ ਕਿ ਇਹ ਕਿਸ ਦੇ ਪ੍ਰਭਾਵ ਹੇਠ ਜੀਉ ਰਿਹਾ

ਹੈ। ਜਿਸ ਦੇ ਪ੍ਰਭਾਵ ਹੇਠ ਜੀਅ ਰਿਹ ਹੈ ਉਸ ਵਰਗੇ ਉਸ ਦੇ ਕਰਮ ਹੋ ਜਾਣਗੇ। ਅਗਰ ਮਨੁੱਖ ਪਰਮਾਤਮਾ ਦੇ ਪ੍ਰਭਾਵ ਹੇਠ ਜੀਅ ਰਿਹਾ ਹੈ ਤਾਂ ਉਸ ਦੇ ਕਰਮ ਪ੍ਰਮਾਤਮਾ-ਮਈ, ਉਹਦੀ ਸੋਚਣੀ ਪ੍ਰਮਾਤਮਾ-ਮਈ। ਉਹਦੀ ਦ੍ਰਿਸ਼ਟੀ ਵਿਚ ਅੰਮ੍ਰਿਤ ਹੋ ਜਾਏਗਾ। ਉਹ ਦੀ ਤੱਕਣੀ ਵੀ ਪ੍ਰਮਾਤਮਾ-ਮਈ। ਬੋਲ ਵੀ ਅੰਮ੍ਰਿਤਮਈ ਹੋਣਗੇ, ਕਿਉਂਕਿ ਬੋਲਾਂ ਦੇ ਵਿਚ ਵੀ ਪ੍ਰਭੂ ਆਪ ਹੋਵੇਗਾ, ਪਰ ਜੇ ਇਹ ਮਾਇਆ ਦੇ ਪ੍ਰਭਾਵ ਹੇਠ ਜੀਅ ਰਿਹਾ ਹੈ ਤਾਂ ਇਹਦੇ ਬੋਲਾਂ ਵਿਚ ਵੀ ਮਾਇਆ। ਇਹ ਦੀ ਦ੍ਰਿਸ਼ਟੀ ਵਿਚ ਵੀ ਮਾਇਆ। ਇਹਦੇ ਹਰ ਕਰਮ ਉੱਤੇ ਮਾਇਆ ਦਾ ਪ੍ਰਭਾਵ ਹੋਵੇਗਾ। ਚੂੰਕਿ ਮਾਇਆ ਦਾ ਆਪਣਾ ਇਕ ਖਾਸ ਪ੍ਰਭਾਉ ਹੈ, ਔਰ ਬਹੁਤ ਸਾਰੀ ਦੁਨੀਆਂ ਇਸੇ ਹੀ ਪ੍ਰਭਾਉ ਹੇਠ ਜੀਅ ਰਹੀ ਹੈ। ਵਾਰ-ਵਾਰ ਅਵਤਾਰੀ ਪੁਰਖਾਂ ਨੂੰ ਆ ਕੇ ਸਮਝਾਉਣਾ ਪਿਆ ਬਈ ਤੂੰ ਛਾਇਆ ਦੇ ਪ੍ਰਭਾਵ ਹੇਠ ਜੀਅ ਰਿਹਾ ਹੈ। ਜਿਸ ਦੀ ਛਾਇਆ ਹੈ, ਉਸ ਦਾ ਪ੍ਰਭਾਉ ਕਬੂਲ ਕਰ। ਮਾਇਆ 'ਤੇ ਉਸ ਦੀ ਛਾਇਆ ਹੈ, ਉਸ ਦਾ ਪ੍ਰਭਾਉ ਕਬੂਲ ਕਰ। ਮਾਇਆ 'ਤੇ ਉਸ ਦੀ ਛਾਇਆ ਹੈ।

**ਮਹਾ ਮਾਇਆ ਤਾ ਕੀ ਹੈ ਛਾਇਆ॥** (ਗੋਂਡ ਮ. ੫ ਅੰਕ 868)

ਜੋ ਛਾਇਆ ਹੇਠ ਜੀਵੇ ਤੇ ਜਿਸ ਦੀ ਛਾਇਆ ਹੈ, ਉਸ ਦਾ ਪ੍ਰਭਾਉ ਨਾ ਕਬੂਲ ਕਰੇ ਤਾਂ ਇਹ ਕੋਈ ਸਿਆਣਪ ਨਹੀਂ ਹੈ।

ਪਰ ਇਥੇ ਇਹ ਪ੍ਰਸ਼ਨ ਖੜ੍ਹਾ ਹੁੰਦਾ ਹੈ ਕਿ ਅਗਰ ਇਹ ਮਾਇਆ, ਇਹ ਪਦਾਰਥ ਪ੍ਰਮਾਤਮਾ ਦੀ ਹੀ ਛਾਇਆ ਹੈ ਤਾਂ ਇਸ ਛਾਇਆ ਦਾ ਇਤਨਾ ਪ੍ਰਭਾਉ ਕਿਉਂ ਹੈ ? ਦਰਅਸਲ ਤਪਿਆ ਹੋਇਆ, ਭੁੱਖਾ ਤੇ ਪਿਆਸਾ ਪੁਰਖ, ਸਤਾਇਆ ਹੋਇਆ ਅਗਰ ਦਰਖ਼ਤ ਦੀ ਛਾਂ ਥੱਲੇ ਆ ਗਿਆ ਤਾਂ ਕੁਝ ਚੈਨ ਮਿਲਦਾ, ਕੁਝ ਸੁਖ ਮਿਲਦਾ। ਭਾਵੇਂ ਭੁੱਖ ਨਹੀਂ ਮਿਟਦੀ, ਭਾਵੇਂ ਪਿਆਸ ਨਹੀਂ ਮਿਟਦੀ ਪਰ ਤਪਸ਼ ਦਾ ਥੋੜ੍ਹਾ ਜਿਹਾ ਦੁੱਖ ਮਿਟਿਆ ਹੈ। ਛਾਇਆ ਦਾ ਬੱਸ ਇਤਨਾ ਹੀ ਪ੍ਰਭਾਉ ਹੈ। ਮਾਇਆ ਦਾ ਬੱਸ ਇਤਨਾ ਹੀ ਪ੍ਰਭਾਉ ਹੈ। ਭੁੱਖ ਤਾਂ ਉਦੋਂ ਮਿਟੇਗੀ, ਜਦ ਦਰਖਤ ਦਾ ਫਲ ਨਸੀਬ ਹੋਵੇਗਾ। ਭੁੱਖ ਤੇ ਪਿਆਸ ਉਦੋਂ ਮਿਟੇਗੀ, ਜਦ ਦਰਖਤ ਦਾ ਫਲ ਨਸੀਬ ਹੋਵੇਗਾ। ਭੁੱਖ ਤੇ ਪਿਆਸ ਉਦੋਂ ਮਿਟੇਗੀ , ਜਦ ਇਹ ਫਲ ਝੋਲੀ ਵਿਚ ਪਵੇਗਾ, ਫਲ ਪ੍ਰਮਾਤਮਾ ਦਾ ਨਾਮ ਹੈ ਅਤੇ ਇਹ ਸਾਰੀਆਂ ਭੁੱਖਾਂ ਨੂੰ ਸ਼ਾਂਤ ਕਰ ਦਿੰਦਾ ਹੈ।

**ਸਾਚੁ ਨਾਮੁ ਅਧਾਰੁ ਮੇਰਾ ਜਿਨਿ ਭੁਖਾ ਸਭਿ ਗਵਾਈਆ॥**

(ਰਾਮਕਲੀ ਮ.੩ ਅੰਕ 917)

ਸਾਰੀਆਂ ਹੀ ਭੁੱਖਾਂ ਮਿਟ ਗਈਆਂ। ਸਾਰੇ ਹੀ ਦੁੱਖ ਸੰਤਾਪ ਨੱਸ ਗਏ, ਕਿਉਂਕਿ ਪ੍ਰਮਾਤਮਾ ਦੇ ਨਾਮ ਦੀ ਇਹ ਬਰਕਤ ਹੈ, ਇਹ ਉਸ ਦੀ ਮਹਾਨਤਾ ਹੈ।

ਮਾਇਆ ਦਾ ਰੂਪ ਕੀ ਹੈ ?

**ਪੁਤ੍ਰ ਕਲਤ੍ਰ ਨ ਸੰਗਿ ਧਨਾ ਹਰਿ ਅਵਿਨਾਸੀ ਓਹੁ॥**

ਪੁੱਤਰ ਉਦੋਂ ਮਾਇਆ ਬਣ ਜਾਂਦਾ ਹੈ, ਜਦ ਪ੍ਰਮਾਤਮਾ ਦੇ ਤੇ ਮਨੁੱਖ ਦੇ ਵਿਚਕਾਰ ਦੀਵਾਰ ਬਣ ਜਾਏ। ਇਸਤ੍ਰੀ ਉਦੋਂ ਮਾਇਆ ਬਣ ਜਾਂਦੀ ਹੈ, ਜਦ ਮਨੁੱਖ ਦੇ ਵਿਚਕਾਰ ਅਤੇ ਪ੍ਰਮਾਤਮਾ ਦੇ ਵਿਚਕਾਰ ਦੀਵਾਰ ਦੀ ਤਰ੍ਹਾਂ ਖੜ੍ਹੀ ਹੋ ਜਾਏ। ਧਨ ਵੀ ਉਦੋਂ ਦੀਵਾਰ ਸਮਝੋ ਜਦ ਪ੍ਰਮਾਤਮਾ ਦੇ ਵਿਚਕਾਰ ਇਹ ਵੀ ਦੀਵਾਰ ਦੀ ਤਰ੍ਹਾਂ ਖੜਾ ਹੋ ਜਾਏ ਅਤੇ ਪ੍ਰਮਾਤਮਾ ਨੂੰ ਯਾਦ ਨਾ ਕਰਨ ਦੇਵੇ। ਹਰ ਉਹ ਰੰਗ ਰੂਪ ਮਾਇਆ ਹੈ, ਜੋ ਪ੍ਰਮਾਤਮਾ ਤੱਕ ਜਾਣ ਨਾ ਦੇਵੇ। ਉਹਦੀ ਯਾਦ ਦੇ ਵਿਚ ਰੁਕਾਵਟ ਖੜ੍ਹੀ ਕਰੇ। ਅਗਰ ਪੁੱਤਰ ਸਹਾਇਕ ਹੈ, ਮਦਦਗਾਰ ਹੈ, ਪ੍ਰਮਾਤਮਾ ਦੀ ਯਾਦ ਦੇ ਵਿਚ ਤਾਂ ਪੁੱਤਰ ਮਾਇਆ ਨਹੀਂ ਹੈ। ਅਗਰ ਇਸਤ੍ਰੀ ਅੰਮ੍ਰਿਤ ਵੇਲੇ ਉੱਠਣ ਦੇ ਵਿਚ ਮਦਦ ਕਰ ਰਹੀ ਹੈ। ਬਾਣੀ ਪੜ੍ਹਨ ਦੇ 'ਚ ਮਦਦ ਕਰ ਰਹੀਂ ਹੈ ਤਾਂ ਇਸਤ੍ਰੀ ਮਾਇਆ ਨਹੀਂ ਹੈ, ਇਹ 'ਤੇ ਪ੍ਰਭੂ ਦੀ ਬਖਸ਼ਿਸ਼ ਹੈ। ਧਨ ਵੀ ਜੈਸੇ-ਜੈਸੇ ਘਰ ਦੇ ਵਿਚ ਵਧਦਾ ਜਾ ਰਿਹਾ ਹੈ, ਹਿਰਦੇ ਦੇ 'ਚ ਧਰਮ ਵਧਦਾ ਜਾਏ, ਔਰ ਧਨ ਕਰਕੇ ਦਾਨ ਦੀਆਂ ਬਿਰਤੀਆਂ ਵੀ ਵਧਦੀਆਂ ਜਾਣ ਤਾਂ ਇਹ ਧਨ ਮਾਇਆ ਨਹੀਂ ਹੈ। ਇਹ 'ਤੇ ਸਹਾਇਕ ਹੋ ਗਿਆ। ਮਾਇਆ ਕਈਆਂ ਦੀ ਦਾਸੀ ਹੈ, ਕਈਆਂ ਦੀ ਮਾਲਕਣ ਹੈ। ਗੁਰਬਾਣੀ ਵਿਚ ਇਸ ਤਰ੍ਹਾਂ ਦੇ ਦੋ ਰੂਪ ਬਿਆਨ ਕੀਤੇ ਗਏ ਨੇ:—

**ਮਾਇਆ ਦਾਸੀ ਭਗਤਾ ਕੀ ਕਾਰ ਕਮਾਵੈ।**

(ਗਉੜੀ ਮ. ੩ ਅੰਕ 231)

ਇਹ ਭਗਤਾਂ ਦੀ ਦਾਸੀ ਹੈ, ਲੇਕਿਨ ਸੰਸਾਰੀਆਂ ਦੀ ਤਾਂ ਮਾਲਕਣ ਹੈ। ਸੰਸਾਰੀਆਂ ਦੇ ਜੋ ਆਮ ਇਸ ਦੇ ਪ੍ਰਭਾਵ ਹੇਠ ਜੀਉਂਦੇ ਨੇ, ਮਾਇਆ ਉਨ੍ਹਾਂ ਦੇ ਸਿਰ 'ਤੇ ਬੈਠਦੀ ਹੈ। ਜੇ ਪ੍ਰਮਾਤਮਾ ਦੇ ਪ੍ਰਭਾਵ ਹੇਠ ਜੀਉਂਦੇ ਨੇ, ਮਾਇਆ ਉਨ੍ਹਾਂ ਦੇ ਥੱਲੇ ਹੁੰਦੀ ਹੈ। ਸਾਹਿਬ ਕਹਿੰਦੇ ਨੇ, "ਪੁੱਤਰ, ਇਸਤ੍ਰੀ, ਧਨ ਆਦਿ ਸਾਰੇ ਦੇ ਸਾਰੇ ਤੇਰੀਆਂ ਅੱਖਾਂ ਦੇ ਸਾਹਮਣੇ ਓਝਲ ਹੋਣ ਵਾਲੇ ਨੇ।

ਇਨ੍ਹਾਂ ਵਿਚੋਂ ਵਾਰੀ-ਵਾਰੀ ਸੰਬੰਧ ਟੁੱਟਦਿਆਂ ਦੇਰ ਨਹੀਂ ਲੱਗਦੀ, ਅਵਿਨਾਸ਼ੀ ਤੇ ਕੇਵਲ ਇਕ ਪਰੀ-ਪੂਰਨ ਪ੍ਰਮਾਤਮਾ ਹੈ।"

**ਪਲਚਿ ਪਲਚਿ ਸਗਲੀ ਮੁਈ ਝੂਠੈ ਧੰਧੈ ਮੋਹੁ॥**

ਮਾਇਆ ਦੇ ਧੰਦਿਆਂ 'ਚ ਖੱਜਲ ਖੁਆਰ ਹੋ ਕੇ ਆਖਰ ਇਕ ਦਿਨ ਰੂਹਾਨੀ ਮੌਤ ਹੋ ਜਾਂਦੀ ਹੈ ਅਤੇ ਨਾਲ ਹੀ ਸਰੀਰਕ ਮੌਤ ਹੋ ਜਾਂਦੀ ਹੈ। ਇਸ ਤਰ੍ਹਾਂ ਖੱਜਲ-ਖੁਆਰ ਹੋ ਕੇ ਆਪਣਾ ਜੀਵਨ ਵਿਅਰਥ ਗੁਆ ਛੱਡਦਾ ਹੈ।

**ਇਕਸੁ ਹਰਿ ਕੇ ਨਾਮ ਬਿਨੁ ਅਗੈ ਲਈਅਹਿ ਖੋਹਿ॥**

ਪਰੀ-ਪੂਰਨ ਪ੍ਰਮਾਤਮਾ ਦਾ ਇਕੋ ਈ ਨਾਮ ਜੋ ਨਾਲ ਜਾਂਦਾ ਹੈ, ਇਸ ਤੋਂ ਇਲਾਵਾ ਜੋ ਕੁਝ ਵੀ ਕੋਲ ਹੈ, ਸਾਰਾ ਖੋਹ ਲਿਆ ਜਾਂਦਾ ਹੈ। ਨਾ ਜ਼ਮੀਨ ਨਾਲ ਜਾਂਦੀ ਏ, ਨਾ ਮਕਾਨ, ਨਾ ਇਸਤ੍ਰੀ ਨਾਲ ਜਾਂਦੀ ਏ, ਨਾ ਪੁੱਤਰ, ਨਾ ਧਨ-ਸੰਪਦਾ ਨਾਲ ਜਾਂਦੀ ਹੈ, ਨਾ ਯਾਰ-ਦੋਸਤ। ਇਕ ਸਦੀਵੀ ਨਾਲ ਰਹਣਿ ਵਾਲਾ ਪ੍ਰਮਾਤਮਾ ਦਾ ਨਾਮ, ਪਰ ਮਨੁੱਖ ਦੀ ਗ਼ਫਲਤ !! ਜੋ ਸਦਾ ਅੰਗ-ਸੰਗ ਹੈ, ਇੱਥੇ ਤੇ ਉੱਥੇ, ਉਸ ਨਾਲ ਕੋਈ ਰਿਸ਼ਤਾ ਨਹੀਂ ਜੋੜਿਆ ਤੇ ਜਿਨ੍ਹਾਂ ਦਾ ਸੰਗ ਵਕਤੀ ਹੈ, ਜਿਨ੍ਹਾਂ ਦਾ ਆਸਰਾ ਵੀ ਵਕਤੀ ਹੈ, ਜਿਨ੍ਹਾਂ ਦੀ ਨੇੜਤਾ ਆਰਜ਼ੀ ਹੈ, ਉਨ੍ਹਾਂ ਦੇ ਆਲੇ-ਦੁਆਲੇ ਹੀ ਇਹ ਭਟਕ ਰਿਹਾ ਹੈ। ਉਨ੍ਹਾਂ ਨੂੰ ਸਦੀਵੀ ਆਪਣਾ ਸੰਗੀ ਸਮਝ ਬੈਠਾ ਹੈ।

**ਦਯੁ ਵਿਸਾਰਿ ਵਿਗੁਚਣਾ ਪ੍ਰਭ ਬਿਨੁ ਅਵਰੁ ਨਾ ਕੋਇ॥**

ਪ੍ਰਮਾਤਮਾ ਨੂੰ ਵਿਸਾਰ ਕੇ ਆਖਰ ਵਿਗੁਚਣਾ, ਖੁਆਰ ਹੀ ਹੋਣਾ ਹੁੰਦਾ ਹੈ। ਇਸ ਖੁਆਰੀ ਨੂੰ ਪ੍ਰਮਾਤਮਾ ਤੋਂ ਬਿਨਾ ਹੋਰ ਕੋਈ ਨਹੀਂ ਮਿਟਾ ਸਕਦਾ। ਇਸੇ ਵਾਸਤੇ ਧੰਨ ਗੁਰੂ ਅਰਜਨ ਦੇਵ ਜੀ ਬਿਆਨ ਕਰਦੇ ਨੇ :—

**ਪ੍ਰੀਤਮ ਚਰਣੀ ਜੋ ਲਗੇ ਤਿਨ ਕੀ ਨਿਰਮਲ ਸੋਇ॥**

ਵੈਸਾਖ ਦੇ ਮਹੀਨੇ 'ਚ ਜੋ ਪ੍ਰਮਾਤਮਾ ਦੀ ਚਰਨੀ ਲੱਗਦੇ ਨੇ, ਉਨ੍ਹਾਂ ਦੀ ਸ਼ੋਭਾ ਅਤੀ ਨਿਰਮਲ ਹੁੰਦੀ ਹੈ।

**ਨਾਨਕ ਕੀ ਪ੍ਰਭ ਬੇਨਤੀ ਪ੍ਰਭ ਮਿਲਹੁ ਪਰਾਪਤਿ ਹੋਇ॥**

ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਦੱਸਦੇ ਨੇ, ''ਵੈਸਾਖ ਦੇ ਮਹੀਨੇ ਵਿਚ ਇੰਝ ਜੋਦੜੀ ਕਰਿਆ ਕਰੋ, ਹੇ ਪਰੀ ਪੂਰਨ ਪ੍ਰਮਾਤਮਾ ! ਤੇਰੇ ਚਰਨ-ਕਮਲਾਂ ਵਿਚ ਬਿਨੈ ਹੈ, ਤੂੰ ਮਿਲ, ਤੂੰ ਨੇੜੇ ਆ, ਤੇਰਾ ਮਿਲਨਾ ਸੁਖਦਾਈ ਹੈ, ਅਨੰਦਮਈ ਹੈ।

**ਵੈਸਾਖੁ ਸੁਹਾਵਾ ਤਾਂ ਲਗੈ ਜਾ ਸੰਤੁ ਭੇਟੈ ਹਰਿ ਸੋਇ॥੩॥**

ਵੈਸਾਖ ਦਾ ਮਹੀਨਾ ਉਸੇ ਲਈ ਹੀ ਸੁਹਾਵਣ ਹੈ, ਉਸੇ ਲਈ ਮਹਾਨ ਹੈ, ਜਿਸਨੂੰ ਸੰਤ ਦੀ ਸੰਗਤ ਨਸੀਬ ਹੋਵੇ ਤੇ ਹਰੀ ਦੀ ਵਡਿਆਈ ਕਰਨ ਦਾ ਮੌਕਾ ਮਿਲੇ। ਸਮਝ ਲਓ ਵੈਸਾਖ ਦਾ ਮਹੀਨਾ ਸੁਹਾਵਣਾ ਹੋ ਗਿਆ, ਫਲੀ-ਭੂਤ ਹੋ ਗਿਆ, ਅਨੰਦ-ਮਈ ਹੋ ਗਿਆ।



**ਵੈਸਾਖੁ ਭਲਾ ਸਾਖਾ ਵੇਸ ਕਰੇ॥**
**ਧਨ ਦੇਖੈ ਹਰਿ ਦੁਆਰਿ ਆਵਹੁ ਦਇਆ ਕਰੇ॥**
**ਘਰਿ ਆਉ ਪਿਆਰੇ ਦੁਤਰ ਤਾਰੇ ਤੁਧੁ ਬਿਨੁ ਅਢੁ ਨ ਮੋਲੋ॥**
**ਕੀਮਤਿ ਕਉਣ ਕਰੇ ਤੁਧੁ ਭਾਵਾਂ ਦੇਖਿ ਦਿਖਾਵੈ ਢੋਲੋ॥**
**ਦੂਰਿ ਨ ਜਾਨਾ ਅੰਤਰਿ ਮਾਨਾ ਹਰਿ ਕਾ ਮਹਲੁ ਪਛਾਨਾ॥**
**ਨਾਨਕ ਵੈਸਾਖੀਂ ਪ੍ਰਭੁ ਪਾਵੈ ਸੁਰਤਿ ਸਬਦਿ ਮਨੁ ਮਾਨਾ॥੬॥**

ਪਹਿਲੇ ਪਾਤਸ਼ਾਹ ਪ੍ਰਕਿਰਤੀ ਦੀ ਰੂਪ-ਰੇਖਾ, ਵੈਸਾਖ ਦੇ ਮਹੀਨੇ ਦੀ ਇੰਞ ਬਿਆਨ ਕਰਦੇ ਹਨ, "**ਵੈਸਾਖੁ ਭਲਾ ਸਾਖਾ ਵੇਸ ਕਰੇ॥**"

ਵੈਸਾਖ ਦਾ ਮਹੀਨਾ ਅਤਿਅੰਤ ਭਲਾ ਹੈ। ਦਰਖਤਾਂ ਵਿਚ ਨਵੀਆਂ ਕੂੰਬਲਾਂ ਫੂਟਦੀਆਂ ਹਨ। ਪੱਤਝੜ ਦੀ ਰੁੱਤ ਤੋਂ ਬਾਅਦ ਸ਼ਾਖਾਂ ਨਵੀਆਂ ਕੂੰਬਲਾਂ ਨੂੰ ਜਨਮ ਦਿੰਦੀਆਂ ਹਨ। ਵੈਸਾਖ ਦਾ ਮਹੀਨਾ ਵਾਕਿਆ ਹੀ ਉਸ ਮਨੁੱਖ ਲਈ ਮਹਾਨ ਹੈ, ਜਿਸ ਦੇ ਅੰਦਰ ਜੀਵਨ ਦੀਆਂ ਕੋਈ ਨਵੀਆਂ ਕੂੰਬਲਾਂ ਫੁੱਟਣ। ਕੋਈ ਨਵੇਂ ਖਿਆਲ, ਕੋਈ ਨਵੀਂ ਤਰਜ਼ਿ-ਜ਼ਿੰਦਗੀ, ਕੋਈ ਨਵੀਂ ਉਮੰਗ, ਕੋਈ ਨਵੀਂ ਤਰੰਗ, ਕੋਈ ਨਵਾਂ ਰਾਗ, ਕੋਈ ਨਵਾਂ ਰੂਪ ਉਸ ਦੇ ਅੰਤਰ ਉਤਪੰਨ ਹੋਵੇ, ਜਿਹੜਾ ਅੱਜ ਤੱਕ ਇਸ ਨੇ ਕਦੀ ਵੇਖਿਆ ਨਾ ਹੋਵੇ, ਸੁਣਿਆ ਨਾ ਹੋਵੇ, ਰੰਗ ਮਾਣਿਆ ਨਾ ਹੋਵੇ। ਇਸ ਤਰ੍ਹਾਂ ਕਿਧਰੇ ਦੁਨੀਆਂ ਦੀਆਂ, ਇਸ ਤਰ੍ਹਾਂ ਦੇ ਰਸ ਦੀਆਂ ਕਿਤੇ ਕੂੰਬਲਾਂ ਫੁੱਟਣ। ਮਹਾਰਾਜ ਕਹਿੰਦੇ ਹਨ ਤਾਂ ਵੈਸਾਖ ਦਾ ਮਹੀਨਾ ਸੁਹਾਵਣਾ ਹੈ। ਵੈਸਾਖ ਦੇ ਮਹੀਨੇ ਪ੍ਰਕਿਰਤੀ ਵਿਚ ਨਵਾਂ ਪਰਵਿਰਤਨ ਆਉਂਦਾ ਹੈ ਅਤੇ ਸ਼ਾਖ਼ਾਂ ਸ਼ਿੰਗਾਰੀਆਂ ਜਾਂਦੀਆਂ ਹਨ। ਜਦ ਵੈਸਾਖ ਦਾ ਮਹੀਨਾ ਬਨਸਪਤੀ ਨੂੰ ਸ਼ਿੰਗਾਰ ਦੇਵੇ, ਐ ਬੰਦੇ, ਤੂੰ ਬਿਨਾਂ ਸ਼ਿੰਗਾਰਿਆ ਰਹਿ ਜਾਵੇਂ? ਤੂੰ ਹਾਰ-ਸ਼ਿੰਗਾਰ ਤੋਂ ਬਿਨਾਂ ਰਹਿ ਜਾਵੇਂ ? ਦੇਖ ਤਾਂ ਸਹੀ ਪ੍ਰਕਿਰਤੀ ਬਨਸਪਤੀ ਨੂੰ ਸ਼ਿੰਗਾਰ ਦੇ

ਰਹੀ ਹੈ, ਤੂੰ ਵਾਂਝਾ ਕਿਉਂ ਰਹਿ ਗਿਆ ਹੈ ? ਇਹ ਨਵੀਆਂ ਕੂੰਬਲਾਂ ਤੇਰੇ ਅੰਦਰ ਕਿਉਂ ਨਹੀਂ ਫੁੱਟੀਆਂ ? ਇਹ ਨਵਾਂ ਵੇਸ, ਨਵੇਂ ਸ਼ਿੰਗਾਰ, ਨਵੀਆਂ ਉਮੰਗਾਂ ਤੇਰੇ ਅੰਦਰੋਂ ਕਿਉਂ ਨਹੀਂ ਫੁੱਟੀਆਂ ?

ਦਰਅਸਲ ਪ੍ਰਮਾਤਮਾ ਸਦੀਵੀ ਨਿੱਤ-ਨਵਾਂ ਹੈ।

**ਸਾਹਿਬੁ ਮੇਰਾ ਨੀਤ ਨਵਾ ਸਦਾ ਸਦਾ ਦਾਤਾਰੁ॥੧॥**

(ਧਨਾਸਰੀ ਮ.੧ ਅੰਕ 660)

ਜੋ ਉਸ ਦਾ ਚਿੰਤਨ ਕਰਦਾ ਹੈ, ਤੇ ਨਿਤ ਨਵੀਆ ਉਮੰਗਾਂ, ਨਿੱਤ ਨਵੇਂ ਅਨੁਭਉ, ਨਿੱਤ ਨਵੇਂ ਗੀਤ ਦੀਆਂ ਧੁਨਾਂ ਉਹਦੇ ਅੰਦਰੋਂ ਜਨਮ ਲੈਂਦੀਆਂ ਹਨ ਅਤੇ ਇਤਨੀ ਸੰਗੀਤ ਦੀ ਵਰਖਾ ਹੁੰਦੀ ਹੈ, ਉਹ ਵਿਸਮਾਦ ਹੋ ਜਾਂਦਾ। ਅਸਚਰਜਤਾ ਦੀ ਦੁਨੀਆਂ ਵਿਚ ਖੋਹ ਜਾਂਦਾ। ਉਸੇ ਹਾਲਤ ਵਿਚ ਇਹ ਬੋਲ ਨਿਕਲ ਜਾਂਦੇ ਹਨ–

**ਬਿਸਮ ਬਿਸਮ ਬਿਸਮ ਹੀ ਭਈ ਹੈ ਲਾਲ ਗੁਲਾਲ ਰੰਗਾਰੈ॥**
**ਕਹੁ ਨਾਨਕ ਸੰਤਨ ਰਸੁ ਆਈ ਹੈ ਜਿਉ ਚਾਖਿ ਗੂੰਗਾ ਮੁਸਕਾਰੈ॥੨॥**

(ਕਾਨੜਾ ਮ.੫ ਅੰਕ 1302)

ਗੁਰੂ ਨਾਨਕ ਦੇਵ ਜੀ ਦਾ ਦਿਲ ਦਿਮਾਗ!! ਜਿਥੇ ਅਕਾਲ ਪੁਰਖ ਨੇ ਉਨ੍ਹਾਂ ਨੂੰ ਆਪਣਾ ਸੰਦੇਸ਼ ਸੰਸਾਰ ਦੀ ਝੋਲੀ ਵਿਚ ਪਾਉਣ ਲਈ ਚੁਣਿਆ, ਪਾਤਸ਼ਾਹ ਸੰਗੀਤ ਰਾਹੀਂ ਇਹ ਗਿਆਨ ਵੰਡ ਰਹੇ ਹਨ:–

**ਧੰਨੁ ਸੁ ਰਾਗ ਸੁਰੰਗੜੇ ਆਲਾਪਤ ਸਭ ਤਿਖ ਜਾਇ॥**

(ਸਲੋਕ ਮ.੫ ਅੰਕ 958)

ਪਾਤਸ਼ਾਹ ਤਾਂ ਇਥੋਂ ਤੱਕ ਕਹਿੰਦੇ ਹਨ, "ਉਹ ਰਾਗ ਬੜੇ ਸੁੰਦਰ ਨੇ, ਜਿਨ੍ਹਾਂ ਦੇ ਅਲਾਪ ਕਰਦਿਆਂ ਹੀ ਸਾਰੀ ਤ੍ਰਿਖਾ ਮਿਟ ਜਾਂਦੀ ਹੈ। ਚੈਨ ਮਿਲਦਾ ਹੈ, ਸਕੂਨ ਮਿਲਦਾ।" ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਅੰਦਰ ਪ੍ਰਮਾਤਮਾ ਸੰਗੀਤ ਬਣ ਕੇ ਪ੍ਰਗਟ ਹੋਇਆ ਹੈ। ਪ੍ਰਮਾਤਮਾ ਖੇੜਾ ਬਣ ਕੇ ਪ੍ਰਗਟ ਹੋਇਆ ਹੈ, ਪ੍ਰਮਾਤਮਾ ਗਿਆਨ ਬਣ ਕੇ ਪ੍ਰਗਟ ਹੋਇਆ ਹੈ। ਜਦ ਇਤਨਾ ਪ੍ਰਗਟ ਹੋਇਆ ਹੈ ਤਾਂ ਕੁਦਰਤੀ ਗੱਲ ਹੈ, ਵੰਡਣਾ ਹੋਵੇਗਾ। ਇਹ ਵੰਡਣਾ ਇਸ ਤਰ੍ਹਾਂ ਹੁੰਦਾ ਹੈ, ਜਦ ਕੋਈ ਫੁੱਲ ਆਪਣੀ ਸ਼ਕਤੀ ਨਾਲ ਪੂਰੀ ਤਰ੍ਹਾਂ ਭਰ ਜਾਂਦਾ ਹੈ ਤਾਂ ਉਸ ਦੇ ਵਿਚੋਂ ਮਹਿਕ ਡੁੱਲ-ਡੁੱਲ ਕੇ ਪੈਂਦੀ ਹੈ। ਹੁਣ ਚਾਹੇ ਕੋਈ ਲੈਣ ਵਾਲਾ

ਹੋਵੇ, ਚਾਹੇ ਨਾ ਹੋਵੇ, ਪਰ ਫੁੱਲ ਵੰਡੀ ਜਾ ਰਿਹਾ ਹੈ, ਮਹਿਕ ਵੰਡੀ ਜਾ ਰਿਹਾ ਹੈ। ਇਸੇ ਤਰ੍ਹਾਂ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਹਿਰਦਾ ਰਸ ਦੇ ਨਾਲ, ਸੰਗੀਤ ਦੇ ਨਾਲ, ਪ੍ਰਭੂ ਦੀ ਦਇਆ ਦੇ ਨਾਲ ਅਤੇ ਦੈਵੀ ਗੁਣਾਂ ਦੇ ਨਾਲ ਇਤਨਾ ਭਰ ਗਿਆ ਹੈ, ਨੌਂ ਖੰਡ ਪ੍ਰਿਥਵੀ ਵਿਚ ਵੰਡਦੇ ਰਹੇ। ਦੇਖਣ ਦੇ ਵਿਚ ਆਇਆ ਹੈ, ਕੋਈ ਮਨੁੱਖ ਵੰਡੇਗਾ, ਚਲੋ ਆਪਣੇ ਘਰ ਦੇ ਵਿਚ ਵੰਡ ਲਏਗਾ, ਕੁਝ ਸਾਜ਼ੋ-ਸਾਮਾਨ, ਕੁਝ ਵਸਤੂਆਂ। ਕੁਝ ਪੁੱਤਰਾਂ ਵਿਚ ਵੰਡੇਗਾ, ਮਿੱਤਰਾਂ ਦੇ ਵਿਚ ਵੰਡ ਦੇਵੇਗਾ ਅਤੇ ਕਿਸੇ ਦਾ ਦਾਇਰਾ ਕੁਝ ਵੱਡਾ ਹੋਇਆ ਤਾਂ ਚਲੋ ਆਪਣੇ ਮਹੱਲੇ ਵਿਚ ਵੰਡ ਦੇਵੇਗਾ। ਆਪਣੀ ਬਰਾਦਰੀ ਵਿਚ ਵੰਡ ਦੇਵੇਗਾ। ਆਪਣੇ ਸ਼ਹਿਰ ਵਿਚ ਵੰਡੇਗਾ ਜਾਂ ਫਿਰ ਆਪਣੇ ਪ੍ਰਾਂਤ ਵਿਚ ਵੰਡੇਗਾ।

ਪਰ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸੰਗੀਤ, ਇਹ ਗਿਆਨ, ਵਿਗਿਆਨ, ਅਨੰਦ ਤੇ ਪਰਮ-ਖੁਸ਼ੀ ਦੀ ਦੌਲਤ ਨੌਂ ਖੰਡ ਪ੍ਰਿਥਵੀ ਵਿਚ ਵੰਡੀ। ਪ੍ਰਮਾਤਮਾ ਹੀ ਅਨੰਤ ਰੂਪਾਂ ਵਿਚ ਗੁਰੂ ਨਾਨਕ ਦੇ ਅੰਦਰੋਂ ਪ੍ਰਗਟ ਹੋਇਆ ਅਤੇ ਆਪ ਵੰਡਣ ਨੂੰ ਚੱਲ ਪਏ ਹਨ ਅਤੇ ਇਹ ਦਾਤਾਂ ਤਰ੍ਹਾਂ-ਤਰ੍ਹਾਂ ਦੀਆਂ ਰਬੀ ਦਾਤਾਂ ਵੰਡਣ ਨੂੰ ਚੱਲ ਪਿਆ। ਚਾਹੇ ਸੁਮੇਰ(ਪਹਾੜ) 'ਤੇ ਬੈਠੇ ਨੇ ਯੋਗੀ, ਉਨ੍ਹਾਂ ਦੀ ਝੋਲੀ ਵਿਚ ਵੀ ਪਾਉਣ ਨੂੰ ਚਲਾ ਗਿਆ। ਚਾਹੇ ਤਪਦੇ ਹੋਏ ਮੈਦਾਨਾਂ ਵਿਚ ਬੈਠੇ ਨੇ ਅਰਬ ਦੇ ਲੋਕ, ਉਨ੍ਹਾਂ ਦੀ ਝੋਲੀ ਵਿਚ ਵੀ ਸ਼ਾਂਤੀ ਦੇਣ ਨੂੰ ਚਲਾ ਗਿਆ। ਚਾਹੇ ਜੰਗਲ ਬੀਆਬਾਨ ਦੇ ਵਿਚ ਬੈਠੇ ਨੇ ਲੋਕ, ਉਨ੍ਹਾਂ ਦੀ ਝੋਲੀ ਵਿਚ ਵੀ ਖੇੜੇ-ਖੁਸ਼ੀਆਂ ਪਾਉਣ ਚਲਾ ਗਿਆ। ਚਾਹੇ ਘਰ ਦੇ ਵਿਚ ਬੈਠੇ ਨੇ ਹਾਲੀ, ਉਨ੍ਹਾਂ ਦੀ ਝੋਲੀ ਵਿਚ ਵੀ ਪਾਉਣ ਨੂੰ ਮਹਾਰਾਜ ਜੀ ਪਹੁੰਚੇ ਹਨ।

**ਧਨ ਦੇਖੈ ਹਰਿ ਦੁਆਰਿ ਆਵਹੁ ਦਇਆ ਕਰੇ॥**

ਜਿਵੇਂ ਸ਼ਾਖਾਂ ਨੇ ਨਵੀਆਂ ਕੂੰਬਲਾਂ ਦੇਖ ਲਈਆਂ, ਜੇ ਕਿਤੇ ਇਸਤ੍ਰੀ ਵੀ ਹਰੀ ਦਾ ਦੁਆਰ ਦੇਖ ਲਵੇ ਤੇ ਉਸ ਦੇ ਅੰਦਰੋਂ ਵੀ ਇਹ ਉਮੰਗ ਪੈਦਾ ਹੋ ਸਕਦੀ ਹੈ। ਹੇ ਪ੍ਰਭੂ ! ਆ ਤੂੰ ਮੇਰੇ ਹਿਰਦੇ ਵਿਚ। ਤੇਰੀ ਝਲਕ ਜੇ ਇਤਨੀ ਸੁਹਾਵਣੀ ਹੈ ਤਾਂ ਤੇਰਾ ਮਿਲਣਾ ਕਿਤਨਾ ਅਨੰਦਮਈ ਹੋਵੇਗਾ ?

**ਘਰ ਆਉ ਪਿਆਰੇ ਦੁਤਰ ਤਾਰੇ ਤੁਧੁ ਬਿਨੁ ਅਢੁ ਨ ਮੋਲੋ॥**

ਬਿਰਹੇ ਦੀ ਮਾਰੀ ਹੋਈ ਇਸ ਤਰ੍ਹਾਂ ਜੋਦੜੀ ਕਰਦੀ ਹੈ, "ਹੇ ਪਰੀ ਪੂਰਨ ਪ੍ਰਮਾਤਮਾ ! ਤੂੰ ਘਰ ਦੇ ਵਿਚ ਆ। ਤੇਰੇ ਤੋਂ ਬਿਨਾਂ ਮੇਰਾ ਕੌਡੀ ਮੁੱਲ ਵੀ ਨਹੀਂ। "ਅਢੁ ਨ ਮੋਲੋ" ਤੂੰ ਹੋਵੇ ਤਾਂ ਮੈਂ ਲੱਖਾਂ ਦੀ, ਤੂੰ ਨ ਹੋਵੇ ਤਾਂ ਮੈਂ ਕੱਖ ਦੀ।

ਹੇ ਪਰੀ ਪੂਰਨ ਪ੍ਰਮਾਤਮਾ ! ਤੇਰੇ ਨਾਲ ਹੀ ਮੇਰੀ ਮਹਾਨਤਾ ਹੈ। ਬਿਰਹੇ ਕੁੱਠੀ ਜੀਵ-ਇਸਤ੍ਰੀ ਇਸੇ ਤਰ੍ਹਾਂ ਵੈਸਾਖ ਦੇ ਮਹੀਨੇ ਤੋਂ ਪ੍ਰਭਾਵਿਤ ਹੋ ਕੇ ਉਚਾਰਨ ਕਰਦੀ ਏ, ਐ ਪਿਆਰੇ ਤੂੰ ਘਰ ਦੇ ਵਿਚ ਆ ਤਾਂ ਕਿ ਇਸ ਨਾ ਤਰੇ ਜਾਣ ਵਾਲੇ ਸੰਸਾਰ ਵਿਚੋਂ ਪਾਰ ਹੋ ਸਕਾਂ। ਸੰਸਾਰ ਵਿਚ ਅਥਾਹ ਲਹਿਰਾਂ ਨੇ, ਤੂਫਾਨ ਹੈ। ਤੁਸੀਂ ਆਪ ਦਯਾ ਦੇ ਘਰ ਵਿਚ ਆਵੋ ਅਤੇ ਮੈਨੂੰ ਤਾਰੋ। ਬੇੜੀ ਦਾ ਪਾਰ ਹੋਣਾ ਮਲਾਹ ਕਰਕੇ ਹੈ। ਜੜੀ-ਬੂਟੀਆਂ ਦੇ ਰਾਜ਼ ਵੈਦ ਲੋਕ ਪ੍ਰਗਟ ਕਰਦੇ ਹਨ। ਕਿਸੇ ਸਾਜ਼ ਦੀ ਮਹਾਨਤਾ ਸਾਜ਼ਿੰਦੇ ਕਰਕੇ ਹੈ। ਕਿਸੇ ਬੀਜ ਦਾ ਫਲੀ-ਭੂਤ ਹੋਣਾ ਅਤੇ ਗੁਣ-ਸ਼ਾਲੀ ਹੋਣਾ ਧਰਤੀ ਕਰਕੇ ਹੈ। ਮਨੁੱਖ ਦੀ ਵੀ ਸਾਰੀ ਨਵਿਰਤੀ ਪ੍ਰਮਾਤਮਾ ਕਰਕੇ ਹੈ। ਇਕ ਪ੍ਰਮਾਤਮਾ ਨੂੰ ਆਪਣੇ ਜੀਵਨ ਤੋਂ ਇਕ ਪਾਸੇ ਕਰ ਦੇਈਏ ਤਾਂ ਇੰਝ ਸਮਝ ਲਓ ਮਲਾਹ ਬੇੜੀ ਤੋਂ ਅਲੱਗ ਹੋ ਗਿਆ। ਜੈਸੇ ਬੀਜ ਤੋਂ ਜ਼ਮੀਨ ਅਡਰੀ ਹੋ ਗਈ। ਜੈਸੇ ਸਾਜ਼ ਤੋਂ ਸਾਜ਼ਿੰਦਾ ਅਲੱਗ ਹੋ ਗਿਆ। ਜੀਵਨ ਦੇ ਵਿਚ ਜੋ ਗੀਤ, ਸੰਗੀਤ, ਖੇੜਾ ਉਹ ਤਾਂ ਪ੍ਰਮਾਤਮਾ ਕਰਕੇ ਹੈ। ਇਸ ਵਾਸਤੇ ਆਖਿਆ ਗਿਆ, "ਤੂੰ ਤਾਂ ਪ੍ਰਮਾਤਮਾ ਦੀ ਬੰਸਰੀ ਬਣ ਜਾ, ਪ੍ਰਮਾਤਮਾ ਦਾ ਸਾਜ਼ ਬਣ ਜਾ। ਉਹਦੇ ਹੋਠਾਂ ਨਾਲ ਲੱਗ ਜਾ ਤਾਂ ਕਿ ਉਸ ਦੀ ਹਵਾ ਤੈਨੂੰ ਐਸੀ ਛੂਹੇ, ਤੇਰੀ ਜ਼ਿੰਦਗੀ ਸੰਗੀਤਮਈ ਹੋ ਜਾਵੇ। ਸਾਜ਼ ਉਦੋਂ ਸੰਗੀਤਮਈ ਹੋ ਜਾਂਦਾ ਹੈ, ਜਦ ਸਾਜ਼ਿੰਦੇ ਦੇ ਹੋਠ ਛੋਂਹਦੇ ਹਨ। ਇਸ ਤਰ੍ਹਾਂ ਸਾਜ਼ ਇਕ ਮਹਾਨ ਆਵਾਜ਼ ਨੂੰ ਜਨਮ ਦਿੰਦਾ ਹੈ। ਜਦ ਕੋਈ ਮਨੁੱਖ ਆਪਣੇ ਆਪ ਨੂੰ ਇੰਝ ਪ੍ਰਮਾਤਮਾ ਦੇ ਹਵਾਲੇ ਕਰ ਦਿੰਦਾ ਹੈ ਤਾਂ ਉਸ ਦੀ ਜ਼ਿੰਦਗੀ ਸੰਗੀਤਮਈ ਹੋ ਜਾਂਦੀ ਹੈ। ਇਕ ਬਾਂਸ ਦੀ ਬਾਂਸਰੀ ਕ੍ਰਿਸ਼ਨ ਦੇ ਹੋਠਾਂ ਨਾਲ ਛੋਹੀ, ਉਸ ਨੇ ਤਰ੍ਹਾਂ-ਤਰ੍ਹਾਂ ਦੇ ਸੰਗੀਤ ਨੂੰ ਜਨਮ ਦਿੱਤਾ। ਇਸੇ ਤਰ੍ਹਾਂ ਇਹ ਸਾਰੇ ਖਸਮ ਦੇ ਬੋਲ ਸ੍ਰੀ ਗ੍ਰੰਥ ਸਾਹਿਬ ਵਿਚ ਗੁਰੂ ਨਾਨਕ ਰਾਹੀਂ ਪ੍ਰਮਾਤਮਾ ਦੀ ਛੋਹ ਨਾਲ ਪੈਦਾ ਹੋਏ। ਇਹ ਤਾਂ ਪ੍ਰਮਾਤਮਾ ਆਪ ਬੋਲਿਆ ਹੈ। ਪਾਤਸ਼ਾਹ ਕਹਿੰਦੇ ਹਨ ਕਿ ਮੈਂ ਤਾਂ ਇਕ ਸਾਜ਼ ਸੀ, ਉਸ ਨੇ ਵਜਾਇਆ ਤਾਂ ਇਹ ਸੰਗੀਤ ਨਿਕਲਿਆ।

**ਕੀਮਤਿ ਕਉਣ ਕਰੇ ਤੁਧੁ ਭਾਵਾਂ ਦੇਖਿ ਦਿਖਾਵੈ ਢੋਲੋ॥**

ਹੇ ਪਰੀ-ਪੂਰਨ ਪ੍ਰਮਾਤਮਾ ! ਜੇ ਕੋਈ ਤੇਰਾ ਦੀਦਾਰ ਕਰਾਵੇ, ਦਿਖਾਵੇ, ਉਸ ਢੋਲ ਦੇ ਦਰਸ਼ਨ ਕਰਾਵੇ ਤਾਂ ਕੌਣ ਕੀਮਤ ਪਾ ਸਕਦਾ ਹੈ ? ਕੌਣ ਮੁੱਲ ਦੇ ਸਕਦਾ ਹੈ ? ਅਮੁੱਲ ਹੈ। ਜੇ ਦਿਖਾਵੇ ਤੇ ਪ੍ਰੇਰਨਾ ਦੇਵੇ, ਉਹ ਵੀ ਇਤਨਾ ਮਹਾਨ ਹੈ ਕਿ ਕੀਮਤ ਨਹੀਂ ਪਾਈ ਜਾ ਸਕਦੀ। ਗੁਰੂ ਨਾਨਕ ਦੇਵ ਜੀ ਵਡਹੰਸ ਰਾਗ ਵਿਚ ਆਖਦੇ ਨੇ:—

**ਤੈ ਸਾਹਿਬ ਕੀ ਬਾਤ ਜਿ ਆਖੈ ਕਹੁ ਨਾਨਕ ਕਿਆ ਦੀਜੈ॥**
**ਸੀਸੁ ਵਢੇ ਕਰਿ ਬੈਸਣੁ ਦੀਜੈ ਵਿਣੁ ਸਿਰ ਸੇਵ ਕਰੀਜੈ॥**

(ਰਾਗ ਵਡਹੰਸ ਮ.੧ ਅੰਕ 558)

ਜਿਸ ਪਿਆਰੇ ਦੀ ਮੈਨੂੰ ਕੋਈ ਗੱਲ ਸੁਣਾਵੇ, ਉਸ ਦੇ ਘਰ ਦਾ ਪਤਾ ਦੱਸੇ, ਉਸ ਦਾ ਟਿਕਾਣਾ ਦੱਸੇ ਤਾਂ ਫਿਰ ਉਸ ਨੂੰ ਨਜ਼ਰਾਨਾ ਕੀ ਦੇਈਏ ? ਇਹ ਆਪ ਨੇ ਇਕ ਸਵਾਲ ਖੜ੍ਹਾ ਕੀਤਾ ਅਤੇ ਆਪ ਹੀ ਦੂਜੀ ਪੰਗਤੀ ਵਿਚ ਉਸ ਦਾ ਜਵਾਬ ਦਿੰਦੇ ਹਨ। ਸਿਰ ਨੂੰ ਕਟ ਕੇ ਉਹਨੂੰ ਬੈਠਣ ਨੂੰ ਥਾਂ ਦੇਈਏ। ਉਹ ਕਿਸੇ ਇੱਟ 'ਤੇ ਨਾ ਬੈਠੇ, ਕਿਸੇ ਪਲੰਘ 'ਤੇ ਨਾ ਬੈਠੇ ਅਤੇ ਸਿਰ ਤੋਂ ਬਿਨਾਂ ਜਿਹੜਾ ਧੜ ਹੈ, ਇਹ ਉਸ ਦੀ ਸੇਵਾ ਵਿਚ ਜੁੱਟ ਜਾਏ। ਸਤਿਗੁਰੂ ਨਾਨਕ ਦੇਵ ਜੀ ਦਾ ਬਿਰਹੀ ਹਿਰਦਾ ਇਤਨਾ ਸਦਕੇ ਜਾਂਦਾ ਹੈ।

**ਦੂਰਿ ਨ ਜਾਨਾ ਅੰਤਰਿ ਮਾਨਾ ਹਰਿ ਕਾ ਮਹਲੁ ਪਛਾਨਾ॥**

ਹੁਣ, ਹੇ ਪਰੀ-ਪੂਰਨ ਪ੍ਰਮਾਤਮਾ ! ਮੈਂ ਤੈਨੂੰ ਦੂਰ ਨਹੀਂ ਜਾਣਦਾ। ਤੂੰ ਤਾਂ ਬਹੁਤ ਨੇੜੇ ਹੈਂ। ਭਗਤ ਰਵਿਦਾਸ ਜੀ ਕਹਿੰਦੇ ਹਨ ਕਿ ਉਹ ਤਾਂ ਮੇਰੇ ਹੱਥ ਤੋਂ ਨੇੜੇ ਹੈ।

**ਕਹਿ ਰਵਿਦਾਸ ਹਾਥ ਪੈ ਨੇਰੈ ਸਹਜੇ ਹੋਇ ਸੁ ਹੋਈ॥**

(ਸ੍ਰੀ ਗੁ ਗ੍ਰੰ ਸਾ, ਅੰਕ 658)

ਤੂੰ ਤਾਂ ਇਤਨਾ ਨੇੜੇ ਹੈਂ। ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਫਰਮਾਨ :—

**ਦੂਰਿ ਨਾਹੀ ਮੇਰੋ ਪ੍ਰਭੁ ਪਿਆਰਾ॥**

(ਸਾਰਗ ਮ.੧ ਅੰਕ 1197)

**ਦੂਰਿ ਨ ਜਾਨਾ ਅੰਤਰਿ ਮਾਨਾ ਹਰਿ ਕਾ ਮਹਲੁ ਪਛਾਨਾ॥**
**ਨਾਨਕ ਵੈਸਾਖੀਂ ਪ੍ਰਭ ਪਾਵੈ ਸੁਰਤਿ ਸਬਦਿ ਮਨੁ ਮਾਨਾ॥**

ਵਾਹਿਗੁਰੂ ਦੂਰ ਨਹੀਂ ਬਲਕਿ ਹਿਰਦੇ ਰੂਪੀ ਮਹਿਲ ਦੇ ਵਿਚ ਹੈ। ਜਿਸ ਵੀ ਜੀਵ ਰੂਪੀ ਇਸਤ੍ਰੀ ਦੀ ਸੁਰਤ ਸ਼ਬਦ ਦੇ ਨਾਲ ਇਕ ਮਿਕ ਹੋ ਗਈ ਉਹੀ ਪ੍ਰਮਾਤਮਾ ਨੂੰ ਭਾ ਜਾਂਦਾ ਹੈ, ਚੰਗਾ ਲਗਦਾ ਹੈ। ਵੈਸਾਖ ਦਾ ਮਹੀਨਾ ਜੇ ਮਨ ਸ਼ਬਦ ਵਿਚ ਜੁੜ ਕੇ ਪਤੀਜ ਜਾਏ ਤਾਂ ਹੀ ਸੁਹਾਵਣਾ ਹੈ, ਸਫਲ ਹੈ।



# 3.

# ਜੇਠੁ

ਹਰਿ ਜੇਠਿ ਜੁੜੰਦਾ ਲੋੜੀਐ ਜਿਸੁ ਅਗੈ ਸਭਿ ਨਿਵੰਨਿ॥
ਹਰਿ ਸਜਣ ਦਾਵਣਿ ਲਗਿਆ ਕਿਸੈ ਨ ਦੇਈ ਬੰਨਿ॥
ਮਾਣਕ ਮੋਤੀ ਨਾਮੁ ਪ੍ਰਭ ਉਨ ਲਗੈ ਨਾਹੀ ਸੰਨਿ॥
ਰੰਗ ਸਭੇ ਨਾਰਾਇਣੈ ਜੇਤੇ ਮਨਿ ਭਾਵੰਨਿ॥
ਜੋ ਹਰਿ ਲੋੜੇ ਸੋ ਕਰੇ ਸੋਈ ਜੀਅ ਕਰੰਨਿ॥
ਜੋ ਪ੍ਰਭਿ ਕੀਤੇ ਆਪਣੇ ਸੇਈ ਕਹੀਅਹਿ ਧੰਨਿ॥
ਆਪਣ ਲੀਆ ਜੇ ਮਿਲੈ ਵਿਛੁੜਿ ਕਿਉ ਰੋਵੰਨਿ॥
ਸਾਧੂ ਸੰਗੁ ਪਰਾਪਤੇ ਨਾਨਕ ਰੰਗ ਮਾਣੰਨਿ॥
ਹਰਿ ਜੇਠੁ ਰੰਗੀਲਾ ਤਿਸੁ ਧਣੀ ਜਿਸ ਕੈ ਭਾਗੁ ਮਥੰਨਿ॥੪॥

ਜੇਠ ਤੋਂ ਮੁਰਾਦ ਹੈ ਵੱਡਾ, ਮੁਖੀ। ਚੱਲ ਰਹੇ ਬਾਰਹਮਾਹਾ ਦਾ ਗੁਰੂ ਅਰਜਨ ਦੇਵ ਜੀ ਅਤੇ ਧੰਨ ਗੁਰੂ ਨਾਨਕ ਦੇਵ ਜੀ ਦਾ ਉਚਾਰਨ ਕੀਤਾ ਹੋਇਆ ਇਹ ਸਾਲ ਦਾ ਤੀਸਰਾ ਮਹੀਨਾ। ਸੰਸਕ੍ਰਿਤ ਦੇ 'ਚ ਇਸ ਨੂੰ ਜਏਸ਼ਠ ਕਹਿ ਦਿੰਦੇ ਨੇ। ਇਹ ਮਹੀਨਾ ਦਿਨ ਦੇ ਲਿਹਾਜ਼ ਨਾਲ ਵੱਡਾ ਮਹੀਨਾ ਹੁੰਦਾ ਹੈ। ਰਾਤ ਛੋਟੀ ਹੋ ਜਾਂਦੀ ਏ, ਦਿਨ ਵੱਡਾ ਹੋ ਜਾਂਦਾ। ਕਿਰਤੀਆਂ ਲਈ, ਮਜ਼ਦੂਰਾਂ ਲਈ, ਕਾਮਿਆਂ ਲਈ ਇਹ ਮਹੀਨਾ ਖੁਸ਼ੀਆਂ ਭਰਿਆ ਹੁੰਦਾ, ਕਿਉਂਕਿ ਦਿਨ ਵੱਡਾ ਹੈ, ਕੰਮ ਜ਼ਿਆਦਾ ਹੋ ਸਕੇਗਾ। ਇਸ ਮਹੀਨੇ ਨੂੰ ਮੁੱਖ ਰੱਖਦਿਆਂ ਧੰਨ ਸ੍ਰੀ ਗੁਰੂ ਅਰਜਨ ਦੇਵ ਜੀ ਇੰਝ ਫਰਮਾਨ ਕਰਦੇ ਨੇ :—

ਹਰਿ ਜੇਠਿ ਜੁੜੰਦਾ ਲੋੜੀਐ ਜਿਸੁ ਅਗੈ ਸਭਿ ਨਿਵੰਨਿ॥

ਜੇਠ ਦੇ ਮਹੀਨੇ ਲੋੜ ਕਰੋ, ਉਸ ਦੀ ਜੋ ਸਭ ਤੋਂ ਵੱਡਾ ਹੈ, ਸਿਰਮੌਰ ਹੈ। ਜਿਸ ਦੇ ਅੱਗੇ ਤਮਾਮ ਪ੍ਰਿਥਵੀ ਦੇ ਜੀਵ ਝੁਕਦੇ ਨੇ, ਨਮਸਕਾਰ ਕਰਦੇ ਨੇ। ਤਾਂ ਹੀ ਇਹ ਜੇਠ ਦਾ ਮਹੀਨਾ ਸੁਹਾਵਣਾ, ਜੇ ਜੇਠ ਚੇਤੇ ਆ ਜਾਏ, ਵੱਡਾ ਚੇਤੇ ਆ ਜਾਏ। ਮਨ ਵਿਚ ਉਸ ਦੀ ਲੋੜ ਪੈਦਾ ਹੋ ਜਾਏ। ਹਿਰਦਾ ਉਸ ਦੀ ਜ਼ਰੂਰਤ

ਮਹਿਸੂਸ ਕਰੇ ਤਾਂ ਸਤਿ ਉਪਦੇਸ਼ ਕਰਦੇ ਨੇ ਕਿ ਜਦ ਕੋਈ ਜੇਠ ਦੇ ਮਹੀਨੇ 'ਚ ਜੇਠ ਦੀ ਜ਼ਰੂਰਤ ਮਹਿਸੂਸ ਕਰਦਾ ਹੈ। ਵੱਡੇ ਦੀ ਲੋੜ ਮਹਿਸੂਸ ਕਰਦਾ ਹੈ ਤਾਂ ਉਹ ਪਰੀ-ਪੂਰਨ ਪ੍ਰਮਾਤਮਾ ਐਸਾ ਬਖ਼ਸ਼ਿੰਦ ਹੈ, ਜਿਹੜਾ ਵੀ ਉਸ ਦੇ ਲੜ ਲੱਗ ਜਾਂਦਾ ਹੈ :—

**ਹਰਿ ਸਜਣ ਦਾਵਣਿ ਲਗਿਆ ਕਿਸੈ ਨ ਦੇਈ ਬੰਨਿ॥**

ਉਸ ਦੀ ਪ੍ਰਕਰਮਾ ਕਰਦਾ, ਉਸ ਦੇ ਲੜ ਲੱਗ ਜਾਂਦਾ, ਫਿਰ ਕਿਸੇ ਹੋਰ ਬੰਧਨਾਂ 'ਚ ਉਹ ਨਹੀਂ ਪੈਂਦਾ। ਸੰਸਾਰ ਦੇ 'ਚ ਬੜੀਆਂ ਫਾਹੀਆਂ ਨੇ,ਔਰ ਬੜੇ ਸੰਗਲ ਨੇ। ਜੈਸੇ-ਜੈਸੇ ਕੋਈ ਇਸ ਪਰੀ-ਪੂਰਨ ਪ੍ਰਮਾਤਮਾ ਦੇ ਲੜ ਤੋਂ ਟੁੱਟਦਾ ਹੈ, ਅਨੇਕਾਂ ਫਾਹੀਆ, ਅਨੇਕਾਂ ਰੱਸੇ, ਅਨੇਕਾਂ ਸੰਗਲ ਉਸ ਦੇ ਗਲ ਵਿਚ ਪੈਂਦੇ ਨੇ। ਪਾਤਸ਼ਾਹ ਦੀ ਬਾਣੀ ਦਾ ਐਸਾ ਫਰਮਾਨ :—

**''ਜਾਲੀ ਰੈਨਿ ਜਾਲੁ ਦਿਨੁ ਹੂਆ ਜੇਤੀ ਘੜੀ ਫਾਹੀ ਤੇਤੀ।''**
(ਮਾਰੂ ਮਹਲਾ ੧ ਅੰਕ 990)

ਐਸੇ ਪੁਰਸ਼ ਲਈ ਜੋ ਉਸ ਜੇਠ ਤੋਂ ਟੁੱਟਿਆ ਹੋਇਆ ਹੈ ਦਿਨ ਵੀ ਜਾਲ ਦੀ ਤਰ੍ਹਾਂ ਤੇ ਰਾਤ ਵੀ ਜਾਲ ਦੀ ਤਰ੍ਹਾਂ। ਦਿਨ ਤੇ ਰਾਤ ਦੀਆਂ ਜਿਤਨੀਆਂ ਘੜੀਆਂ ਨੇ, ਸਭ ਫਾਹੀਆਂ ਨੇ:

**''ਰਸਿ ਰਸਿ ਚੋਗ ਚੁਗਹਿ ਨਿਤ ਫਾਸਹਿ ਛੂਟਸਿ ਮੂੜੇ ਕਵਨ ਗੁਣੀ॥੧॥**
(ਅੰਕ 990)

ਵਿਕਾਰਾਂ ਦੇ ਰਸ ਵਿਚ ਫਸਿਆ ਹੋਇਆ ਚੁਗਦਾ ਹੈ ਵਿਕਾਰਾਂ ਦੇ ਵਿਚ ਲੀਨ ਹੁੰਦਾ ਹੈ ਫਸਦਾ। ਇਸ ਤਰ੍ਹਾਂ ਹਰ ਘੜੀ, ਹਰ ਦਿਨ, ਹਰ ਰਾਤ ਉਸ ਲਈ ਬੰਧਨ ਹੋ ਜਾਂਦਾ। ਸ੍ਰੀ ਗੁਰੂ ਅਰਜਨ ਦੇਵ ਜੀ ਕਹਿੰਦੇ ਨੇ ਕਿ ਜੇਠ ਦੇ ਮਹੀਨੇ ਜਿਹੜਾ ਪ੍ਰਮਾਤਮਾ ਦੇ ਲੜ ਲੱਗਦਾ ਹੈ ਉਸ ਨੂੰ ਕੋਈ ਹੋਰ ਬੰਧਨ ਨਹੀਂ ਪੈਂਦਾ। ਤਾਂ ਸਾਹਿਬ ਕਹਿੰਦੇ ਨੇ :—

**ਮਾਣਕ ਮੋਤੀ ਨਾਮੁ ਪ੍ਰਭ ਉਨ ਲਗੈ ਨਾਹੀ ਸੰਨਿ॥**

ਜਗਤ ਦੀ ਜਿੰਨੀ ਵੀ ਦੌਲਤ ਹੈ, ਇਹ ਲੁੱਟੀ ਜਾ ਸਕਦੀ ਹੈ ਜਾਂ ਫਿਰ ਜਲਾਈ ਜਾ ਸਕਦੀ ਹੈ, ਇਸ ਨੂੰ ਚੋਰ ਵੀ ਚੁਰਾ ਸਕਦਾ ਹੈ। ਇਕ ਐਸੀ ਦੌਲਤ ਵੀ ਹੈ, ਜਿਸ ਤੱਕ ਚੋਰ ਦੀ ਪਹੁੰਚ ਨਹੀਂ, ਡਾਕੂ ਦੀ ਪਹੁੰਚ ਨਹੀਂ ਔਰ ਅਗਨੀ ਦੀ ਵੀ ਪਹੁੰਚ ਨਹੀਂ। ਪਾਣੀ ਵੀ ਨਹੀਂ ਡੋਬ ਸਕਦਾ। ਸਾਹਿਬ ਕਹਿੰਦੇ ਨੇ :-

**ਗੁਰ ਕਾ ਬਚਨੁ ਬਸੈ ਜੀਅ ਨਾਲੇ॥**
**ਜਲਿ ਨਹੀ ਡੂਬੈ ਤਸਕਰੁ ਨਹੀ ਲੇਵੈ ਭਾਹਿ ਨ ਸਾਕੈ ਜਾਲੇ॥੧॥**
(ਧਨਾਸਰੀ ਮ.5 ਅੰਕ 679)

ਸਾਹਿਬ ਕਹਿ ਰਹੇ ਨੇ ਉਹ ਜੋ ਵੱਡਾ ਹੈ, ਜੇਠ ਹੈ, ਉਹਦਾ ਜੋ ਨਾਮ ਹੈ, ਐਸਾ ਮੋਤੀ ਹੈ, ਐਸਾ ਉਹ ਰਤਨ ਹੈ ਕਿ ਕੋਈ ਚੋਰ ਸੰਨ੍ਹ ਨਹੀਂ ਲਾ ਸਕਦਾ। ਆਪਣੀ ਸ਼ਕਤੀ ਨਾਲ ਭਗਤ ਦੇ ਹਿਰਦੇ 'ਚ ਉਹ ਇਹ ਹੀਰੇ ਕੱਢ ਨਹੀਂ ਸਕੇਗਾ ਇਹ ਇਕ ਹੀ ਦੌਲਤ ਹੈ ਜਿਸਦੇ ਲੁੱਟੇ ਜਾਣ ਦਾ ਡਰ ਨਹੀਂ। ਬਾਹਰ ਦੀ ਦੌਲਤ ਐਸੀ ਹੈ ਕਿ ਇਹ ਜਿਵੇਂ-ਜਿਵੇਂ ਵਧੇਗੀ, ਭੈ ਵੀ ਵਧਦਾ ਜਾਏਗਾ। ਬਾਹਰ ਕੁਝ ਵੀ ਸੁਰਖਿਅਤਾ ਨਹੀਂ ਹੈ। ਕੁਝ ਵੀ ਨਹੀਂ ਕਿਹਾ ਜਾ ਸਕਦਾ ਕਿ ਕੀ ਹੋ ਜਾਣਾ ਹੈ। ਇਸ ਵਾਸਤੇ ਜਿਸ ਮਨੁੱਖ ਦਾ ਅੰਦਰ ਕੁਝ ਵੀ ਨਹੀਂ, ਸਭ ਕੁਝ ਬਾਹਰ ਹੈ, ਉਹ ਨਿਰਵੈਰ ਨਹੀਂ ਹੋ ਸਕਦਾ ਤੇ ਨਿਰਭੈ ਨਹੀਂ ਹੋ ਸਕਦਾ। ਡਰਿਆ ਰਹੇਗਾ, ਭੈ-ਭੀਤ ਰਹੇਗਾ, ਕਿਉਂਕਿ ਅੰਦਰ ਤਾਂ ਕੁਝ ਹੈ ਨਹੀਂ, ਜੋ ਕੁਝ ਉਸਦਾ ਹੈ ਬਾਹਰ ਹੈ ਤੇ ਬਾਹਰ ਜੋ ਕੁਝ ਵੀ ਹੈ, ਉਸ ਨੂੰ ਅੱਗ ਜਲਾ ਸਕਦੀ ਹੈ, ਪਾਣੀ ਡੋਬ ਸਕਦਾ ਹੈ, ਔਰ ਕੋਈ ਲੁਟੇਰਾ ਲੁੱਟ ਸਕਦਾ ਹੈ। ਹੋਰ ਕਈ ਕਾਰਨਾ ਕਰਕੇ ਉਹ ਬਰਬਾਦ ਹੋ ਸਕਦਾ ਹੈ, ਇਕੋ ਇਕ ਨੀਲਮ, ਹੀਰਾ, ਮੋਤੀ ਪ੍ਰਮਾਤਮਾ ਦਾ ਨਾਮ ਹੈ, ਜਿਸ ਤੱਕ ਕਿਸੇ ਦੀ ਵੀ ਪਹੁੰਚ ਨਹੀਂ।

**ਰੰਗ ਸਭੇ ਨਾਰਾਇਣੈ ਜੇਤੇ ਮਨਿ ਭਾਵੰਨਿ॥**

ਅਗਰ ਪ੍ਰਮਾਤਮਾ ਦਾ ਨਾਂ ਹਿਰਦੇ ਵਿਚ ਵਸ ਗਿਆ, ਵਸਣ ਦੇ ਨਾਲ, ਨਾਰਾਇਣ ਦੇ ਨਾਲ ਜੁੜਨ ਕਰਕੇ ਜੋ ਤਮਾਮ ਰੰਗ ਨੇ, ਉਹ ਮਾਣ ਸਕਦਾ ਹੈ, ਜਿਤਨੇ ਵੀ ਉਸ ਦੇ ਮਨ ਨੂੰ ਭਾਉਂਦੇ ਨੇ, ਚੰਗੇ ਲੱਗਦੇ ਨੇ, ਹਰ ਰੰਗ, ਹਰ ਖੇੜਾ, ਹਰ ਖੁਸ਼ੀ ਉਹ ਮਨ-ਭਾਉਂਦੀ ਪ੍ਰਾਪਤ ਕਰ ਸਕਦਾ ਹੈ।

**ਜੋ ਹਰਿ ਲੋੜੇ ਸੋ ਕਰੇ ਸੋਈ ਜੀਅ ਕਰੰਨਿ॥**

ਸਾਹਿਬ ਕਹਿੰਦੇ ਨੇ ਕਿ ਜੈਸਾ-ਜੈਸਾ ਹਰੀ ਚਾਹੁੰਦਾ ਹੈ ਤੈਸੇ-ਤੈਸੇ ਜੀਵ ਕਰਮ ਕਰਦੇ ਨੇ। **ਪ੍ਰਭ ਡੋਰੀ ਹਾਥਿ ਤੁਮਾਰੇ॥** ਅਸੀਂ ਦੇਖਦੇ ਹਾਂ ਪਸ਼ੂ, ਪੰਛੀ, ਉਨ੍ਹਾਂ ਦਾ ਆਹਾਰ, ਉਨ੍ਹਾਂ ਦੀ ਦਿਨ ਚਰਿਆ ਸਾਰੀ ਦੀ ਸਾਰੀ ਪ੍ਰਭੂ ਦੇ ਹੱਥ 'ਚ ਹੈ। ਭੁੱਖਾ ਮਰ ਜਾਏਗਾ ਸ਼ੇਰ, ਘਾਸ ਨਹੀਂ ਖਾਏਗਾ, ਔਰ ਭੁੱਖੀ ਮਰ ਜਾਏਗੀ ਗਊ, ਮਾਸ ਨਹੀਂ ਖਾਏਗੀ। ਆਹਾਰ ਚੁਣਨ ਵਿਚ ਵੀ ਪਸ਼ੂ-ਪੱਛੀ ਸੁਤੰਤਰ ਨਹੀਂ ਨੇ, ਨੀਯਤ ਹੈ ਉਨ੍ਹਾਂ ਦਾ ਆਹਾਰ। ਮਨੁੱਖ ਸੁਤੰਤਰ ਹੈ। ਚੂੰਕਿ ਸੁਤੰਤਰਤਾ ਵੀ

ਪ੍ਰਭੂ ਦੀ ਦਿਤੀ ਹੋਈ ਹੈ, ਇਸ ਵਾਸਤੇ ਸਤਿਗੁਰ ਦੀ ਬਾਣੀ ਕਹਿੰਦੀ ਹੈ ਕਿ ਅਗਰ ਸਭ ਕੁਝ ਤੇਰਾ ਹੀ ਦਿਤਾ ਹੋਇਆ ਹੈ ਔਰ ਸੁਤੰਤਰਤਾ ਵੀ ਤੇਰੀ ਦੇਣ ਹੈ, ਸੁਤੰਤਰ ਹੋ ਕੇ ਵੀ ਜਿਹੜੇ ਕਰਮ ਕਰਨੇ ਨੇ, ਉਹ ਵੀ ਵਾਸਤਵਿਕ ਉਹੀ ਕਰਮ ਨੇ, ਜੋ ਤੇਰੀ ਦਿੱਤੀ ਸੁਤੰਤਰਤਾ ਨਾਲ ਤੇਰੇ ਜੀਵਾਂ ਨੇ ਕੀਤੇ ਨੇ। ਇਸ ਵਾਸਤੇ ਹੇ ਪਰੀ ਪੂਰਨ ਪ੍ਰਮਾਤਮਾ ! ਇਹ ਤੂੰ ਲੋੜਦਾ ਹੈਂ, ਤੂੰ ਇਹ ਚਾਹਨਾਂ ਕਿ ਜੀਵਾਂ ਨੂੰ, ਖਾਸ ਕਰਕੇ ਮਨੁੱਖਾਂ ਨੂੰ ਸੁਤੰਤਰਤਾ ਦੇਈਏ ਤਾਂ ਕਿ ਉਹ ਸੁਤੰਤਰ ਹੋ ਕੇ ਕਰਮ ਕਰਨ, ਪਰ ਇਸੇ ਸੁਤੰਤਰਤਾ ਦੇ ਨਾਲ ਪ੍ਰਮਾਤਮਾ ਨੇ ਇਕ ਪਰਤੰਤਰਤਾ ਵੀ ਰੱਖ ਦਿੱਤੀ ਏ ਕਿ ਫਲ ਪ੍ਰਭੂ ਨੇ ਆਪਣੇ ਹੱਥ ਵਿਚ ਰੱਖ ਲਿਆ। ਜਿੱਥੇ ਬੀਜ ਸਾਡੀ ਹਥੇਲੀ 'ਚ ਹੈ, ਉੱਥੇ ਫਲ ਪ੍ਰਭੂ ਦੀ ਹਥੇਲੀ 'ਚ ਹੈ। ਜੈਸੇ-ਜੈਸੇ ਬੀਜ ਅਸੀਂ ਆਪਣੇ ਹੱਥਾਂ 'ਚ ਰੱਖਦੇ ਹਾਂ, ਜਿਸ ਰੂਪ ਦੇ, ਜਿਸ ਰੰਗ ਦੇ, ਵੈਸੇ-ਵੈਸੇ ਪ੍ਰਭੂ ਦੀ ਹਥੇਲੀ ਵਿਚ ਫਲ ਬਦਲਦੇ ਨੇ। ਜੋ ਕੁਝ ਪ੍ਰਭੂ ਚਾਹੁੰਦਾ ਹੈ, ਜੀਵ ਉਹ ਕੁਝ ਹੀ ਕਰ ਰਹੇ ਨੇ।

**ਜੋ ਪ੍ਰਭਿ ਕੀਤੇ ਆਪਣੇ ਸੇਈ ਕਹੀਅਹਿ ਧੰਨਿ॥**

ਧੰਨਤਾ ਦੇ ਯੋਗ ਨੇ ਉਹ ਜੀਵ, ਜਿਨ੍ਹਾਂ ਨੂੰ ਪ੍ਰਮਾਤਮਾ ਨੇ ਆਪਣਾ ਬਣਾ ਲਿਆ, ਕੰਠ ਨਾਲ ਲਾ ਲਿਆ, ਆਪਣੇ ਨਾਲ ਜੋੜ ਲਿਆ।

**ਆਪਣ ਲੀਆ ਜੇ ਮਿਲੈ ਵਿਛੁੜਿ ਕਿਉ ਰੋਵੰਨਿ॥**

ਮਨੁੱਖ ਕੋਲ ਦੋ ਸ਼ਕਤੀਆਂ ਨੇ, ਤਨ ਦੀ ਤੇ ਮਨ ਦੀ। ਜੇ ਮਨੁੱਖ ਆਪਣੇ ਤਨ ਦੀ ਸ਼ਕਤੀ ਨਾਲ ਹੀ ਪ੍ਰਭੂ ਨੂੰ ਪ੍ਰਾਪਤ ਕਰ ਸਕੇ ਤੇ ਆਪਣੀ ਅਕਲ, ਬੁਧੀ ਦੇ ਬਲ ਨਾਲ ਹੀ ਪ੍ਰਾਪਤ ਕਰ ਸਕੇ, ਤਦ ਫਿਰ ਜਗਤ ਵਿਚ ਮਨੁੱਖ ਵਿਛੜ ਕੇ ਰੋਵਣ ਕਿਉਂ ? ਦੁਖਤ ਕਿਉਂ ਹੋਵਣ ? ਤਨ ਦੀ ਸ਼ਕਤੀ ਨਾਲ ਪ੍ਰਮਾਤਮਾ ਪ੍ਰਾਪਤ ਹੋ ਸਕੇ ਤਾਂ ਪ੍ਰਮਾਤਮਾ ਤਨ ਦੀ ਸ਼ਕਤੀ ਤੋਂ ਵੱਡਾ ਨਹੀ ਹੈ। ਬੌਧਿਕ ਬਲ ਨਾਲ ਪ੍ਰਾਪਤ ਹੋ ਸਕੇ ਤਾਂ ਉਹ ਬੌਧਿਕ ਬਲ ਤੋਂ ਵੱਡਾ ਨਹੀਂ ਹੈ। ਇਥੇ ਗੁਰੂ ਸਾਹਿਬ ਇਹੋ ਕਹਿੰਦੇ ਨੇ ਕਿ ਅਗਰ ਪ੍ਰਮਾਤਮਾ ਆਪਣੀ ਹੀ ਸ਼ਕਤੀ ਨਾਲ ਪ੍ਰਾਪਤ ਹੋਵੇ ਤਾਂ ਵਿਛੜ-ਵਿਛੜ ਕੇ ਰੋਵਣ ਕਿਉਂ ? ਦੁਖਿਤ ਕਿਉਂ ਹੋਵਣ ? ਹਾਂ ਇਕ ਤਰੀਕਾ ਹੈ, ਉਸ ਪ੍ਰਮਾਤਮਾ ਨੂੰ ਪ੍ਰਾਪਤ ਕਰਨ ਦਾ :–

**ਸਾਧੂ ਸੰਗੁ ਪਰਾਪਤੇ ਨਾਨਕ ਰੰਗ ਮਾਣੰਨਿ॥**

ਜਿੰਨ੍ਹਾਂ ਨੂੰ ਸਾਧੂ ਦੀ ਸੰਗਤ ਪ੍ਰਾਪਤ ਹੋਈ, ਸਾਧ ਸੰਗਤ ਪ੍ਰਾਪਤ ਹੋਈ, ਸਾਧੂਆਂ ਦੀ ਨੇੜਤਾ ਪ੍ਰਾਪਤ ਹੋਈ, ਓਹੀ ਪ੍ਰਮਾਤਮਾ ਦੇ ਨਾਮ ਦਾ ਰੰਗ ਮਾਣ ਸਕਦੇ ਹਨ। ਓਹੀ ਈਸ਼ਵਰ ਦਾ ਅਨੰਦ ਮਾਣਦੇ ਨੇ :–

**ਹਰਿ ਜੇਠੁ ਰੰਗੀਲਾ ਤਿਸੁ ਧਣੀ ਜਿਸ ਕੈ ਭਾਗੁ ਮਥੰਨਿ॥੪॥**

ਜਿਸ ਦੇ ਭਾਗ ਅੱਛੇ ਨੇ, ਜਿਸ ਦਾ ਹਿੱਸਾ ਵੱਡਾ, ਜਿਸ ਦੀ ਕਰਮਾਂ ਅਨੁਸਾਰ ਪ੍ਰਾਲਬਦ ਅੱਛੀ ਹੈ, ਇਹ ਪਰੀ-ਪੂਰਨ ਪ੍ਰਮਾਤਮਾ ਉਸ ਦਾ। ਉਸ ਲਈ ਇਹ ਜੇਠ ਦਾ ਮਹੀਨਾ ਮਾਨੋ ਰੰਗਾਂ ਨਾਲ ਭਰਿਆ ਹੋਇਆ, ਰੰਗੀਲਾ ਹੈ। ਇਹ ਸਾਰੇ ਦਾ ਸਾਰਾ ਮਹੀਨਾ ਰੰਗੀਲਾ ਹੈ। ਦਿਨ ਵੱਡਾ ਹੋ ਗਿਆ ਤਾਂ ਰੱਬ ਨਾਲ ਜੁੜੇ ਹੋਏ ਦੀਆਂ ਖੁਸ਼ੀਆਂ ਵੱਡੀਆਂ ਹੋ ਗਈਆਂ ਨੇ। ਵੱਡਾ ਹੈ ਤਾਂ, ਭਗਤ ਦੇ ਕੋਲ ਖੁਸ਼ੀਆਂ ਵੀ ਵੱਡੀਆਂ ਨੇ। ਇਹ ਮਹੀਨਾ ਜੇਠ ਹੈ, ਵੱਡਾ ਹੈ ਤਾਂ ਭਗਤ ਦੇ ਕੋਲ ਖੁਸ਼ੀਆਂ ਵੀ ਵੱਡੀਆਂ ਨੇ। ਵੱਡੇ ਦੀ ਪ੍ਰਾਪਤੀ ਹੋ ਗਈ ਏ, ਜੇਠ ਦੀ ਪ੍ਰਾਪਤੀ ਹੋ ਗਈ ਏ। ਜੇਠ ਦੇ ਮਹੀਨੇ ਨੂੰ ਸਾਹਮਣੇ ਰੱਖ ਕੇ ਸਾਹਿਬ ਕਹਿੰਦੇ ਨੇ, ਇਹ ਮਹੀਨਾ, ਉਸੇ ਲਈ ਸਫਲ ਸਮਝੋ, ਜਿਸਨੂੰ ਜੇਠ ਦੀ ਪ੍ਰਾਪਤੀ ਹੋ ਜਾਏ, ਵੱਡੇ ਦੀ ਪ੍ਰਾਪਤੀ ਹੋ ਜਾਏ। ਵੱਡੇ ਨਾਲ ਜੁੜ ਜਾਏ। ਜੁੜਨ ਦਾ ਵਸੀਲਾ ਹੈ ਸਾਧ ਸੰਗਤ, ਔਰ ਜੈਸੇ ਕਿਸੇ ਦਾ ਇਹ ਵਸੀਲਾ ਸਫਲ ਹੁੰਦਾ ਹੈ। ਸਾਰੇ ਦਾ ਸਾਰਾ ਜੇਠ ਦਾ ਮਹੀਨਾ ਉਸਦਾ ਰੰਗਾਂ ਭਰਿਆ ਬਤੀਤ ਹੁੰਦਾ ਹੈ। ਅਨੰਦਮਈ ਬਤੀਤ ਹੁੰਦਾ। ਖੇੜੇ ਤੇ ਖੁਸ਼ੀਆਂ ਨਾਲ ਉਹ ਸਾਰਾ ਮਹੀਨਾ ਕੱਟਦਾ ਹੈ।



**ਮਾਹੁ ਜੇਠੁ ਭਲਾ ਪ੍ਰੀਤਮੁ ਕਿਉ ਬਿਸਰੈ॥**
**ਥਲ ਤਾਪਹਿ ਸਰ ਭਾਰ ਸਾ ਧਨ ਬਿਨਉ ਕਰੈ॥**
**ਧਨ ਬਿਨਉ ਕਰੇਦੀ ਗੁਣ ਸਾਰੇਦੀ ਗੁਣ ਸਾਰੀ ਪ੍ਰਭ ਭਾਵਾ॥**
**ਸਾਚੈ ਮਹਲਿ ਰਹੈ ਬੈਰਾਗੀ ਆਵਣ ਦੇਹਿ ਤ ਆਵਾ॥**
**ਨਿਮਾਣੀ ਨਿਤਾਣੀ ਹਰਿ ਬਿਨੁ ਕਿਉ ਪਾਵੈ ਸੁਖ ਮਹਲੀ॥**
**ਨਾਨਕ ਜੇਠਿ ਜਾਣੈ ਤਿਸੁ ਜੈਸੀ ਕਰਮਿ ਮਿਲੈ ਗੁਣ ਗਹਿਲੀ॥੭॥**
**(ਅੰਕ 1108)**

ਪਹਿਲੇ ਪਾਤਸ਼ਾਹ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਜੇਠ ਦੇ ਮਹੀਨੇ ਰਾਹੀਂ ਇਹ ਸੰਦੇਸ਼ ਉਪਦੇਸ਼ ਦੇ ਰਹੇ ਹਨ। ਜੇਠ ਦਾ ਮਹੀਨਾ ਉਸ ਲਈ ਭਲਾ ਹੈ:-

''ਮਾਹੁ ਜੇਠੁ ਭਲਾ ਪ੍ਰੀਤਮੁ ਕਿਉ ਬਿਸਰੈ।''

ਉਹ ਪ੍ਰੀਤਮ ਕਿਉਂ ਵਿਸਰੈ। ਉਸਦਾ ਚਿੰਤਨ ਬਣਿਆ ਰਹੇ। ਜਿਸ ਦੇ

ਅੰਦਰ ਇਹ ਚਿੰਤਨ ਚੱਲ ਪਿਆ, ਉਹ ਦੀ ਯਾਦ ਚੱਲ ਪਈ ਹੈ, ਉਹਦੇ ਨਾਮ ਦਾ ਰਟਨ ਚੱਲ ਪਿਆ ਹੈ। ਉਸ ਲਈ ਇਹ ਮਹੀਨਾ ਭਲਾ ਹੈ, ਮਹਾਨ ਹੈ। ਫਿਰ ਜੇਠ ਦੇ ਮਹੀਨੇ ਦਾ ਆਸਰਾ ਦੱਸਦੇ ਨੇ ਗੁਰੂ ਨਾਨਕ ਦੇਵ ਜੀ ਮਹਾਰਾਜ ਫਰਮਾਂਉਦੇ ਹਨ :—

**ਥਲ ਤਾਪਹਿ ਸਰ ਭਾਰ ਸਾ ਧਨ ਬਿਨਉ ਕਰੈ॥**

ਸੂਰਜ ਦੀਆਂ ਕਿਰਨਾਂ ਨਾਲ ਧਰਤੀ ਤਪਦੀ ਹੈ। ਥਲ ਤਪਦੈ ਔਰ ਸਰੋਵਰਾਂ ਦਾ ਪਾਣੀ ਵੀ ਤਪਦਾ ਹੈ। ਜੇਠ ਦੇ ਮਹੀਨੇ ਦੀ ਗਰਮੀ। ਦਰਅਸਲ ਵਿਕਾਰ ਬੜੇ ਲੰਮੇ ਸਮੇਂ ਤੋਂ ਮਨੁੱਖ ਦੇ ਅੰਦਰ ਨੇ, ਅਨੰਤ ਜਨਮਾਂ ਤੋਂ ਨੇ। ਇਹ ਬਹੁਤ ਲੰਮਾ ਪਸਾਰਾ। ਜੇਠ ਬਹੁਤ ਵੱਡਾ ਪਸਾਰਾ, ਕਾਮ ਹੈ, ਲੋਭ ਹੈ, ਹੰਕਾਰ ਹੈ। ਜਿਸ ਤਰ੍ਹਾਂ ਜੇਠ ਦੇ ਮਹੀਨੇ 'ਚ ਸੂਰਜ਼ ਧਰਤੀ ਨੂੰ ਤਪਾ ਦੇਂਦਾ, ਔਰ ਸਰੋਵਰਾਂ ਦਾ ਪਾਣੀ ਗਰਮ ਹੋ ਜਾਂਦਾ, ਇਸ ਤਰ੍ਹਾਂ ਵਿਕਾਰਾਂ ਦੀ ਗਰਮੀ ਮਨੁੱਖੀ ਹਿਰਦੇ ਨੂੰ ਤਪਾ ਦੇਂਦੀ ਹੈ। ਕ੍ਰੋਧ ਤਪਾ ਦੇਂਦਾ, ਕਾਮ ਤਪਾ ਦੇਂਦਾ ਹੈ, ਹੰਕਾਰ ਤਪਾ ਦੇਂਦਾ ਹੈ, ਤਪੇ ਹੋਏ ਹਿਰਦੇ ਦੇ ਉੱਤੇ ਜਦੋਂ ਵੀ ਕੋਈ ਪ੍ਰਭੂ ਦੇ ਨਾਮ ਦੀ ਬੂੰਦ ਪਵੇ, ਟਿਕਦੀ ਨਹੀਂ, ਹਿਰਦਾ ਬਹੁਤ ਤਪਿਆ ਹੋਇਆ ਹੈ। ਸਤਿਸੰਗ ਤੋਂ ਪੂਰਨ ਸ਼ਾਂਤੀ ਲੱਭਣੀ ਔਖੀ ਹੋ ਜਾਂਦੀ ਹੈ, ਇਕ ਸੰਘਰਸ਼ ਚੱਲਦਾ ਹੈ। ਇਕ ਪਾਸੇ ਵਿਕਾਰਾਂ ਦੀ ਤਪਸ਼ ਤੇ ਇਕ ਪਾਸੇ ਬਾਣੀ ਦੀ ਫੁਹਾਰ। ਜੇਠ ਦਾ ਮਹੀਨਾ ਕੁਝ ਐਸੀ ਹਾਲਤ ਦਾ ਹੁੰਦਾ ਹੈ, ਬਹੁਤ ਵੱਡਾ। ਖੁਸ਼ੀ ਵੀ ਹੈ, ਇਕ ਦੁੱਖ ਵੀ ਹੈ। ਦਿਨ ਬਹੁਤ ਵੱਡਾ, ਪਰ ਦਿਨ ਤਪਿਆ ਹੋਇਆ, ਧਰਤੀ ਤਪੀ ਹੋਈ ਹੈ। ਸਮਾਂ ਤਾਂ ਬਹੁਤ ਮਿਲ ਗਿਆ, ਜੀਵਨ ਤਾਂ ਲੰਮਾ ਮਿਲ ਗਿਆ, ਪਰ ਹਿਰਦੇ ਦੀ ਧਰਤੀ ਤਪੀ ਹੋਈ। ਬਹੁਤ ਤਪੀ ਹੋਈ, ਬਹੁਤ ਤਪੀ ਹੋਈ !! "ਸਾਧਨ ਬਿਨਉ ਕਰੈ" ਇਹ ਜੀਵ ਰੂਪੀ ਇਸਤ੍ਰੀ ਬੇਨਤੀ ਕਰਦੀ ਹੈ। "ਹੇ ਪ੍ਰਭੂ ! ਬਹੁਤ ਤਪ ਗਿਆ, ਅਸ਼ਾਂਤ ਹੈ, ਬੇਚੈਨ ਹੈ।" ਜੈਸੇ ਜੇਠ ਦੇ ਮਹੀਨੇ ਵਿਚ ਅਸੀਂ ਤਪੀ ਹੋਈ ਜ਼ਮੀਨ ਦੇਖਦੇ ਹਾਂ, ਵਿਕਾਰਾਂ ਦੇ ਤਪੇ ਹੋਏ ਹਿਰਦੇ ਵੇਖਦੇ ਹਾਂ, ਪਰ ਜ਼ਮੀਨ ਤੇ ਇਕ ਇਕ ਮਹੀਨਾ ਨਿਯਮ ਪੂਰਬਕ 30 ਜਾਂ 31 ਦਿਨ ਰਹਿੰਦਾ, ਪਰ ਜੇਠ ਦਾ ਮਹੀਨਾ ਮਨੁੱਖ ਦੇ ਹਿਰਦੇ ਵਿਚ ਕਿਤਨੇ ਕੁ ਦਿਨ ਰਵੇਗਾ, ਇਹ ਗਿਣਤੀ-ਮਿਣਤੀ ਤੋਂ ਪਰ੍ਹੇ ਦੀ ਗੱਲ ਹੈ। ਉੱਥੇ ਸਮਾਂ ਕਿਸੇ ਹੋਰ ਗਰਦਸ਼ ਨਾਲ ਚੱਲਦਾ ਹੈ। ਹਿਰਦੇ ਦੀ ਹਾਲਤ ਕੁਝ ਹੋਰ ਹੈ। ਕਿਸੇ ਹਿਰਦੇ 'ਚ ਅਗਰ ਸਾਵਣ ਬਣ ਗਿਆ ਤਾਂ ਸਦੀਵੀ ਸਾਵਣ। ਜੈਸੇ ਭਗਤ ਨਾਮ ਦੇਵ ਜੀ ਕਹਿੰਦੇ ਹਨ,

"ਬਿਨੁ ਸਾਵਣ ਘਨਹਰੁ ਗਾਜੈ।"

(ਸ੍ਰੀ ਗੁ ਗ੍ਰੰ ਸਾ. ਅੰਕ 657)

ਇਸੇ ਤਰ੍ਹਾਂ ਕਿਸੇ ਦੇ ਹਿਰਦੇ ਵਿਚ ਅੱਸੂ ਬਣ ਗਿਆ ਤਾਂ ਅੱਸੂ ਸਦੀਵੀ ਹੋ ਗਿਆ। ਜੇਠ ਬਣ ਗਿਆ ਤਾਂ ਜਨਮ ਤੋਂ ਲੈ ਕੇ ਮਰਨ ਤੱਕ ਅੰਦਰ ਜੇਠ ਹੀ ਬਣਿਆ ਹੋਇਆ ਹੈ। ਹਿਰਦਾ ਤਪਿਆ ਹੋਇਆ,ਅਸ਼ਾਂਤ ਹੈ। ਬਾਹਰ ਸਮੇਂ ਦੀ ਗਤੀ ਕਿਸੇ ਹੋਰ ਢੰਗ ਨਾਲ ਨਾਪੀ ਜਾਂਦੀ ਹੈ। ਹਿਰਦੇ ਦੇ ਅੰਦਰੋਂ ਸਮੇਂ ਦੀ ਗਤੀ ਕਿਸੇ ਹੋਰ ਚਾਲ ਨਾਲ ਚੱਲਦੀ ਹੈ। ਉਹਦੇ ਨਾਪ-ਤੋਲ, ਉਹਦੀ ਪੈਮਾਇਸ਼ ਅਲੱਗ ਹੈ। ਹੋ ਸਕਦਾ ਹੈ, ਕੋਈ ਜੀਵਨ ਭਰ ਜੇਠ ਵਿਚ ਹੀ ਰਹੇ। ਤਪਸ਼ ਦੇ ਵਿਚ ਰਵੇ। ਕ੍ਰੋਧ, ਹੰਕਾਰ ਤੇ ਲੋਭ ਇਹ ਭਿਅੰਕਰ ਗਰਮੀ ਪੈਦਾ ਕਰਦੇ ਨੇ, ਔਰ ਹਿਰਦਾ ਤਪ ਜਾਂਦਾ ਹੈ, ਔਰ ਐਸੀ ਹਲਾਤ ਵਿਚ ਜੀਵ-ਇਸਤ੍ਰੀ ਪਰੀ-ਪੂਰਨ ਪ੍ਰਮਾਤਮਾ ਦੇ ਅੱਗੋਂ ਪੁਕਾਰ ਕਰਦੀ ਐ, "ਹੇ ਪਰੀ-ਪੂਰਨ ਪ੍ਰਮਾਤਮਾ ! ਰਹਿਮਤ ਕਰ, ਬਖਸ਼ਿਸ਼ ਕਰ। ਹਿਰਦਾ ਸੀਤਲ ਕਰ, ਧਰਤੀ ਨੂੰ ਠੰਢੀ ਕਰ।" ਇਤਨੀ ਗੱਲ ਤਾਂ ਸਾਫ ਹੈ ਕਿ ਗਰਮ ਧਰਤੀ ਵਿਚ ਕੁਝ ਪੈਦਾ ਨਹੀਂ ਹੁੰਦਾ। ਤਪਸ਼ ਭਰੀ ਧਰਤੀ ਹਰੀ-ਭਰੀ ਨਹੀਂ ਹੁੰਦੀ। ਉਸ ਦੇ ਵਿਚ ਕੁਝ ਉੱਗ ਨਹੀਂ ਸਕਦਾ। ਇਸੇ ਤਰੀਕੇ ਨਾਲ ਲੋਭ, ਕਾਮ, ਹੰਕਾਰ ਤੇ ਨਾਲੇ ਕ੍ਰੋਧ, ਮੋਹ ਵਿਚ ਤਪੇ ਹੋਏ ਹਿਰਦੇ ਦੇ ਅੰਦਰ ਅਧਿਆਤਮਿਕ ਗੁਣਾਂ ਦੇ ਬੂਟੇ ਅੰਕੁਰਤ ਨਹੀਂ ਹੁੰਦੇ। ਉੱਥੇ ਫੁੱਲ ਤੇ ਫਲ ਪੈਦਾ ਨਹੀਂ ਹੁੰਦੇ। ਇਹ ਗੱਲ ਜੀਵ ਇਸਤ੍ਰੀ ਦੀ ਸਮਝ ਦੇ 'ਚ ਹੈ। ਤਦੇ ਹੀ ਉਹ ਬੇਨਤੀ ਕਰਦੀ ਹੈ, "ਹੇ ਪ੍ਰਭੂ ! ਰਹਿਮਤ ਕਰ, ਇਸ ਤਪਸ਼ ਨੂੰ ਸ਼ਾਂਤ ਕਰ। ਸ਼ਾਂਤੀ ਦੇ, ਸ਼ਾਂਤੀ ਦੇ।"ਸਨਾਤਨ ਮਤ ਤਾਂ ਬਾਕਾਇਦਾ ਇਹ ਆਖਦਾ "ਓਮ, ਸ਼ਾਂਤੀ,ਸ਼ਾਂਤੀ।" ਹਰ ਵਕਤ ਸ਼ਾਂਤੀ ਦੀ ਮੰਗ, ਸਵੇਰੇ, ਸ਼ਾਮ, ਰਾਤ। ਇਹਦਾ ਮਤਲਬ ਜੇਠ ਦਾ ਮਹੀਨਾ ਰੁਕ ਕੇ ਰਹਿ ਗਿਆ। ਹਰ ਵਕਤ ਹਿਰਦੇ ਤੇ ਜੇਠ ਬਣਿਆ ਹੋਇਆ ਹੈ। ਹਿਰਦੇ ਦੀ ਧਰਤੀ ਤਪੀ ਹੋਈ ਹੈ।

**ਧਨ ਬਿਨਉ ਕਰੇਦੀ ਗੁਣ ਸਾਰੇਦੀ ਗੁਣ ਸਾਰੀ ਪ੍ਰਭ ਭਾਵਾ॥**

ਇਸ ਤਰ੍ਹਾਂ ਜੀਵ-ਰੂਪੀ ਇਸਤ੍ਰੀ ਬੇਨਤੀ ਕਰਦੀ ਐ, "ਸ਼ਾਂਤੀ ਦੇ, ਸ਼ਾਂਤੀ ਦੇ" ਤੇ ਉਹ ਗੁਣਾਂ ਦੀ ਵੀ ਸੰਭਾਲ ਕਰਦੀ ਹੈ। ਅੰਮ੍ਰਿਤ ਵੇਲੇ ਉੱਠਣਾ ਆਰੰਭ ਕਰ ਦੇਂਦੀ ਹੈ। ਉਹ ਸਤਿਸੰਗ 'ਚ ਜਾਣਾ ਆਰੰਭ ਕਰ ਦਿੰਦੀ ਹੈ। ਉਹ ਸਾਧੂਆਂ ਦੇ ਬਚਨ ਸੁਣਨਾ ਆਰੰਭ ਕਰ ਦਿੰਦੀ ਏ। ਇਸ ਤਰ੍ਹਾਂ ਜੋ ਬੈਹਰੂਨੀ ਦੈਵੀ ਗੁਣ ਨੇ, ਉਨ੍ਹਾਂ ਨੂੰ ਇਕੱਤਰ ਕਰਦੀ ਹੈ। ਮਹਿਜ਼ ਇਸ ਵਾਸਤੇ, "**ਗੁਣ ਸਾਰੀ ਪ੍ਰਭੁ ਭਾਵਾ।**" ਤਾਂ ਕਿ ਪ੍ਰਭੂ ਨੂੰ ਭਾ ਜਾਵਾਂ, ਈਸ਼ਵਰ ਨੂੰ ਭਾ ਜਾਵਾਂ। ਕਹਿੰਦੇ ਨੇ ਪ੍ਰਮਾਤਮਾ ਨੂੰ ਪਿਆਰ ਹੈ ਗੁਣਾਂ ਨਾਲ। ਸਿਰਫ ਆਪਣੇ ਅੰਦਰ ਗੁਣ ਪੈਦਾ ਕਰੀਏ, ਪ੍ਰਮਾਤਮਾ ਦਾ ਪਿਆਰ ਤਾਂ ਹਰ ਵਕਤ ਬਰਸ ਰਿਹਾ ਹੈ। ਉਸੇ ਵਕਤ ਮਿਲਣਾ ਆਰੰਭ ਹੋ ਜਾਂਦਾ ਹੈ। ਆਪਣਾ ਪਾਤਰ ਅੱਗੇ ਕਰਨਾ ਚਾਹੀਦਾ ਹੈ, ਉਸ ਦੀ ਸੌਗਾਤ ਤਾਂ ਹਰ ਵਕਤ ਹਾਜ਼ਰ ਹੈ। ਉਹ ਤਾਂ ਹਰ ਵਕਤ ਦੇਣ ਨੂੰ ਤਿਆਰ

ਹੈ, ਤੂੰ ਆਪਣੀ ਝੋਲੀ ਤੇ ਅੱਡ। ਪ੍ਰਭੂ ਦੇ ਗੁਣਾਂ ਦਾ ਚਿੰਤਨ, ਉਹਦੀ ਯਾਦ ਦੇ ਵਿਚ ਹਰ ਵਕਤ ਰਹਿਣਾ, ਮਹਿਜ਼ ਇਸ ਵਾਸਤੇ ਕਿ ਸ਼ਾਇਦ ਪ੍ਰਭੂ ਨੂੰ ਭਾ ਜਾਵਾਂ। ਸ਼ਾਇਦ ਪ੍ਰਮਾਤਮਾ ਨੂੰ ਮੈਂ ਚੰਗੀ ਲੱਗਾਂ।

**ਸਾਚੈ ਮਹਲਿ ਰਹੈ ਬੈਰਾਗੀ ਆਵਣ ਦੇਹਿ ਤ ਆਵਾ॥**

ਮਨ ਦੇ ਵਿਚ ਵੈਰਾਗ ਪੈਦਾ ਹੋ ਗਿਆ, ਜਿਸ ਨੂੰ ਬਾਰ-ਬਾਰ ਯਾਦ ਕਰੀਏ, ਯਾਦ ਬਿਰਹਾ ਬਣ ਜਾਂਦਾ ਹੈ, ਭਾਵ ਵਿਛੋੜਾ ਮਹਿਸੂਸ ਹੁੰਦਾ ਹੈ। ਬਹੁਤ ਸਾਰੀ ਦੁਨੀਆਂ ਨੂੰ ਪ੍ਰਮਾਤਮਾ ਦਾ ਵਿਛੋੜਾ ਮਹਿਸੂਸ ਨਹੀਂ ਹੁੰਦਾ, ਕਦੇ ਯਾਦ ਹੀ ਨਹੀਂ ਕੀਤਾ। ਯਾਦ ਦਾ ਪਹਿਲਾ ਪੜਾਅ ਹੈ ਬਿਰਹਾ, ਤੇ ਬਿਰਹਾ ਏਸ ਗੱਲ ਦਾ ਸਬੂਤ ਹੈ ਕਿ ਇਹ ਯਾਦ ਕਰ ਰਿਹਾ ਹੈ। ਵਰਨਾ ਬਿਰਹਾ ਪੈਦਾ ਹੀ ਨਹੀਂ ਹੋ ਸਕਦਾ। ਇਨ੍ਹਾਂ ਗੁਣਾਂ ਵਿਚੋਂ ਬਿਰਹਾ ਨੂੰ ਬਾਬੇ ਫਰੀਦ ਨੇ ਸੁਲਤਾਨ ਕਹਿ ਦਿੱਤਾ। ਬਾਦਸ਼ਾਹ ਕਹਿ ਦਿੱਤਾ:—

**ਬਿਰਹਾ ਬਿਰਹਾ ਆਖੀਐ ਬਿਰਹਾ ਤੂੰ ਸੁਲਤਾਨੁ॥**
**ਫਰੀਦਾ ਜਿਤੁ ਤਨਿ ਬਿਰਹੁ ਨ ਊਪਜੈ ਸੋ ਤਨੁ ਜਾਣੁ ਮਸਾਨੁ॥੩੬॥**

(ਸਲੋਕ ਸ਼ੇਖ ਫਰੀਦ ਕੇ ਅੰਕ 1379)

ਬਿਰਹੋਂ ਕੁੱਠੀ ਜੀਵ-ਇਸਤਰੀ ਬਾਰ-ਬਾਰ ਫਰਿਆਦ ਕਰਦੀ ਹੈ ਜੋਦੜੀ ਕਰਦੀ ਹੈ, ਅਰਦਾਸ ਕਰਦੀ ਹੈ, ''ਆਵਣ ਦੇਹਿ ਤ ਆਵਾ॥'' ਜੇ ਤੂੰ ਮੈਨੂੰ ਆਵਣ ਦੇਵੇਂ ਤਾਂ ਹੀ ਮੈਂ ਆ ਸਕਦੀ ਹਾਂ। ਤੂੰ ਪ੍ਰਵੇਸ਼ ਦੇਵੇਂ, ਤੂੰ ਆਪਣਾ ਦਰ ਖੋਲ੍ਹੇਂ, ਤਦ ਹੀ ਮੈਂ ਤੇਰੇ ਤੱਕ ਪਹੁੰਚ ਸਕਦੀ ਹਾਂ।

**ਨਿਮਾਣੀ ਨਿਤਾਣੀ ਹਰਿ ਬਿਨੁ ਕਿਉ ਪਾਵੈ ਸੁਖ ਮਹਲੀ॥**

ਹਿਰਦੇ ਵਿਚ ਸਰਧਾ ਤੇ ਭਾਵਨਾ ਹੈ ਫਿਰ ਨਿਮਾਣੀ ਅਤੇ ਨਿਤਾਣੀ ਹੋ ਕੇ ਪਤੀ ਮਿਲਾਪ ਦੇ ਤਰਲੇ ਕਰਦੀ ਹੈ ਕਿ ਤੇਰੇ ਬਿਨਾਂ ਇਹ ਹਿਰਦਾ ਰੂਪੀ ਮਹਿਲ, ਤੇਰੀ ਯਾਦ ਬਿਨਾਂ ਸੁਖਦਾਇਕ ਨਹੀਂ ਹੈ।

**ਨਾਨਕ ਜੇਠਿ ਜਾਣੈ ਤਿਸੁ ਜੈਸੀ ਕਰਮਿ ਮਿਲੈ ਗੁਣ ਗਹਿਲੀ॥੭॥**

ਜੇਠ ਦਾ ਮਹੀਨਾ ਤਾਂ ਹੀ ਵੱਡਾ ਹੈ ਜੇ ਵੱਡੇ ਪ੍ਰਭੂ ਦੇ ਗੁਣਾਂ ਨੂੰ ਧਾਰਨ ਕਰੀਏ, ਬਖਸ਼ਿਸ਼ ਦੇ ਪਾਤਰ ਬਣ ਕੇ ਮਨ ਵਿਚ ਵੈਰਾਗ ਪੈਦਾ ਹੋ ਜਾਏ ਕਿਉਂਕਿ ਨਿਰੰਤਰ ਯਾਦ ਦਾ ਵੇਗ ਚਲ ਪੈਣਾ ਹੀ ਪਤੀ-ਮਿਲਾਪ ਦਾ ਪਹਿਲਾ ਪੜਾਅ ਹੈ।



# 4.

## ਆਸਾੜੁ (ਹਾੜ)

ਆਸਾੜੁ ਤਪੰਦਾ ਤਿਸੁ ਲਗੈ ਹਰਿ ਨਾਹੁ ਨ ਜਿੰਨਾ ਪਾਸਿ॥
ਜਗਜੀਵਨ ਪੁਰਖੁ ਤਿਆਗਿ ਕੈ ਮਾਣਸ ਸੰਦੀ ਆਸ॥
ਦੁਯੈ ਭਾਇ ਵਿਗੁਚੀਐ ਗਲਿ ਪਈਸੁ ਜਮ ਕੀ ਫਾਸ॥
ਜੇਹਾ ਬੀਜੈ ਸੋ ਲੁਣੈ ਮਥੈ ਜੋ ਲਿਖਿਆਸੁ॥
ਰੈਣਿ ਵਿਹਾਣੀ ਪਛੁਤਾਣੀ ਉਠਿ ਚਲੀ ਗਈ ਨਿਰਾਸ॥
ਜਿਨ ਕੌ ਸਾਧੂ ਭੇਟੀਐ ਸੋ ਦਰਗਹ ਹੋਇ ਖਲਾਸੁ॥
ਕਰਿ ਕਿਰਪਾ ਪ੍ਰਭ ਆਪਣੀ ਤੇਰੇ ਦਰਸਨ ਹੋਇ ਪਿਆਸ॥
ਪ੍ਰਭ ਤੁਧੁ ਬਿਨੁ ਦੂਜਾ ਕੋ ਨਹੀ ਨਾਨਕ ਕੀ ਅਰਦਾਸਿ॥
ਆਸਾੜੁ ਸੁਹੰਦਾ ਤਿਸੁ ਲਗੈ ਜਿਸੁ ਮਨਿ ਹਰਿ ਚਰਣ ਨਿਵਾਸ॥੫॥

(ਸ੍ਰੀ ਗੁ ਗ੍ਰੰ ਸਾ, ਅੰਕ 134)

ਜੇਠ ਤੋਂ ਬਾਅਦ ਹਾੜ੍ਹ ਦਾ ਮਹੀਨਾ, ਅਤੀ ਗਰਮ, ਬਹੁਤ ਗਰਮ।

**ਆਸਾੜੁ ਤਪੰਦਾ ਤਿਸੁ ਲਗੈ ਹਰਿ ਨਾਹੁ ਨ ਜਿੰਨਾ ਪਾਸਿ॥**

ਜ਼ਮੀਨ ਦੀ ਗਰਦਿਸ਼ ਤੇ ਸੂਰਜ ਦੀ ਗਰਦਿਸ਼ ਨਾਲ ਜੋ ਰੁੱਤ ਬਦਲਦੀ ਹੈ, ਔਰ ਮਹੀਨਾ ਜਦ ਹਾੜ੍ਹ ਦਾ ਆਉਂਦਾ ਹੈ ਤਾ ਭਿਆਨਕ ਗਰਮੀ। ਲੂ ਚਲਦੀ ਐ। ਦਰਜਾ ਹਰਾਰਤ ਸਿਖਰ ਤੇ ਪਹੰਚੁਦਾ ਹੈ। ਜੀਵ ਜੰਤੂ ਇਸ ਤਪਸ਼ ਤੋਂ ਅਤੀ ਦੁਖੀ ਹੁੰਦੇ ਨੇ। ਇਹ ਗਰਮੀ ਪੈਦਾ ਹੁੰਦੀ ਹੈ, ਜ਼ਮੀਨ ਤੇ ਸੂਰਜ ਦੀ ਗਰਦਿਸ਼ ਨਾਲ। ਬਕਾਇਦਾ ਇਕ ਹੋਰ ਤਪਸ਼ ਹੈ ਜੋ ਮਨ ਦੀ ਗਰਦਿਸ਼ ਦੇ ਨਾਲ, ਕਾਮਨਾਵਾਂ ਦੀ ਗਰਦਿਸ਼ ਦੇ ਨਾਲ, ਵਾਸ਼ਨਾ ਦੀ ਗਰਦਿਸ਼ ਦੇ ਨਾਲ ਹਿਰਦੇ ਵਿਚ ਪੈਦਾ ਹੁੰਦੀ ਹੈ। ਬਾਹਰ ਦੀ ਇਹ ਜਿਹੜੀ ਗਰਮੀ ਹੈ, ਇਸ ਤੋਂ ਬਚਣ ਦੇ ਮਨੁੱਖ ਨੇ ਅੱਜ ਤੱਕ ਬਹੁਤ ਸਾਰੇ ਤਰੀਕੇ ਪੈਦਾ ਕੀਤੇ ਹਨ, ਸਾਧਨ ਜੁਟਾਏ ਹਨ। ਅਸੀਂ ਦੇਖਦੇ ਹਾਂ ਸਾਡੇ ਦਿਹਾਂਤ ਦੇ ਲੋਕੀ, ਪਿੰਡ ਦੇ ਵਾਸੀ ਅੰਬਾਂ ਦੇ ਦਰਖਤਾਂ ਦੀ ਠੰਢੀ ਛਾਂ, ਪਿੱਪਲ ਦੀ ਛਾਂ ਥੱਲੇ ਬੈਠ ਕੇ, ਹਵਾ ਦੇ ਝੋਕਿਆਂ

ਵਿਚ ਔਰ ਘੜੇ ਦਾ ਠੰਢਾ ਪਾਣੀ ਪੀ ਕੇ ਹਾੜ੍ਹ ਦੇ ਮਹੀਨੇ ਦੀ ਗਰਮੀ ਤੋਂ ਬਚਣ ਦਾ ਉਪਰਾਲਾ ਕਰਦੇ ਹਨ। ਸ਼ਹਿਰਾਂ ਵਿਚ ਲੋਕਾਂ ਨੇ ਆਪਣੇ-ਆਪਣੇ ਸਾਧਨਾਂ ਨਾਲ ਵਸੀਲੇ ਜੁਟਾਏ ਹਨ। ਕੋਈ ਆਪਣਾ ਸਾਰੇ ਦਾ ਸਾਰਾ ਟਿਕਾਣਾ ਏਅਰ-ਕੰਡੀਸ਼ੰਨਡ ਕਰ ਲੈਂਦਾ, ਠੰਢਾ ਕਰ ਲੈਂਦਾ, ਵਾਤਾਵਰਣ ਅਨੁਕੂਲ ਕਰ ਲੈਂਦਾ ਹੈ।

ਪ੍ਰਾਚੀਨ ਸਮੇਂ ਵਿਚ ਐਸਾ ਵੀ ਸੀ, ਜਦ ਤਪਸ਼ ਬਹੁਤ ਵਧ ਜਾਏ ਤਾਂ ਚੰਦਨ ਦਾ ਲੇਪ ਕਰ ਲੈਂਦੇ ਸਨ ਅਤੇ ਇਸ ਤਰ੍ਹਾਂ ਪਿੰਡੇ ਨੂੰ ਠੰਢਾ ਰੱਖਣ ਦੀ ਕੋਸ਼ਿਸ਼ ਕਰਦੇ ਸਨ। ਪਰ ਇਹ ਸਾਰੇ ਉਪਰਾਲੇ ਤਨ ਠੰਡਾ ਰਖਣ ਵਾਸਤੇ ਹਨ। ਇਹ ਜਿਹੜੀ ਤਪਸ਼ ਹੈ ਤਨ ਨੂੰ ਸਾੜੇ ਨਾ, ਤਨ ਨੂੰ ਜਲਾਵੇ ਨਾ।

ਪਰ ਜੋ ਇੱਛਾਵਾਂ ਤੇ ਵਾਸ਼ਨਾਵਾਂ ਦੀ ਗਰਦਿਸ਼ ਦੇ ਨਾਲ ਗਰਮੀ ਮਨ ਵਿਚ ਪੈਦਾ ਹੁੰਦੀ ਹੈ, ਕ੍ਰੋਧ ਦੀ, ਲੋਭ ਦੀ, ਈਰਖਾ ਦੀ, ਦਵੈਤ ਦੀ ਅਤੇ ਤਰ੍ਹਾਂ-ਤਰ੍ਹਾਂ ਦੇ ਹੋਰ ਬਿਖੇੜੇ, ਇਨ੍ਹਾਂ ਸਾਰਿਆਂ ਤੋਂ ਬਚਣ ਦਾ ਉਪਰਾਲਾ ਮਨੁੱਖ ਘੱਟ ਹੀ ਜੁਟਾਂਦਾ ਹੈ। ਬਾਹਰ ਦੇ ਉਪਰਾਲੇ ਅੰਦਰ ਤੱਕ ਪਹੁੰਚਦੇ ਵੀ ਨਹੀਂ। ਇਸ ਵਾਸਤੇ ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਤੇ ਸਾਫ਼ ਕਹਿੰਦੇ ਹਨ—

**ਚੰਦਨ ਚੰਦੁ ਨ ਸਰਦ ਰੁਤਿ ਮੂਲਿ ਨ ਮਿਟਈ ਘਾਂਮ॥**
**ਸੀਤਲੁ ਥੀਵੈ ਨਾਨਕਾ ਜਪੰਦੜੋ ਹਰਿ ਨਾਮੁ॥**

(ਜੈਤਸਰੀ ਵਾਰ ੫ ਅੰਕ 709)

ਚੰਦਨ ਦੇ ਲਾਇਆਂ, ਠੰਢੀ ਛਾਂ ਹੇਠਾਂ ਬੈਠਿਆਂ, ਠੰਢਾ ਪਾਣੀ ਪੀ ਕੇ ਵੀ ਹਿਰਦੇ ਦੀ ਗਰਮਾਇਸ਼ ਦੂਰ ਨਹੀਂ ਹੋਵੇਗੀ। ਬਰਫਾਨੀ ਪਹਾੜਾਂ ਵਿਚ ਰਹਿ ਕੇ ਵੀ ਮਨੁੱਖ ਦੇ ਹਿਰਦੇ ਤਪੇ ਰਹਿੰਦੇ ਹਨ, ਅਸ਼ਾਂਤ ਰਹਿੰਦੇ ਹਨ। ਇਤਨਾ ਸੀਤਲ ਵਾਤਾਵਰਣ ਵੀ ਉਨ੍ਹਾਂ ਦੇ ਮਨ ਨੂੰ ਸੀਤਲ ਕਰਨ ਵਿਚ ਅਸਮਰੱਥ ਹੈ। ਇਹ ਪ੍ਰਤੱਖ ਸਬੂਤ ਹੈ ਕਿ ਬਾਹਰ ਦੀ ਇਹ ਸੀਤਲਤਾ ਅੰਤਹਕਰਣ ਨੂੰ ਸੀਤਲ ਨਹੀਂ ਕਰਦੀ। ਇਸੇ ਲਈ ਤਾਂ ਸੰਸਕ੍ਰਿਤੀ ਸਲੋਕਾਂ ਵਿਚ ਗੁਰੂ ਅਰਜਨ ਦੇਵ ਜੀ ਕਹਿੰਦੇ ਹਨ—

**ਨਹ ਸੀਤਲੰ ਚੰਦ੍ਰ ਦੇਵਹ ਨਹ ਸੀਤਲੰ ਬਾਵਨ ਚੰਦਨਹ॥**
**ਨਹ ਸੀਤਲੰ ਸੀਤ ਰੁਤੇਣ ਨਾਨਕ ਸੀਤਲੰ ਸਾਧ ਸ੍ਵਜਨਹ॥੩੯॥**

(ਅੰਕ 1357)

ਚੰਦਰਮਾ ਦੀਆਂ ਕਿਰਨਾਂ ਵੀ ਹਿਰਦੇ ਨੂੰ ਸੀਤਲ ਨਹੀਂ ਕਰਦੀਆਂ। ਸਿਰਫ ਤਨ ਨੂੰ ਠੰਢਾ ਕਰਦੀਆਂ ਹਨ ਅਤੇ ਇਸੇ ਤਰ੍ਹਾਂ ਹੀ ਚੰਦਨ ਦਾ ਲੇਪ ਹੈ।

ਠੰਢੀਆਂ ਹਵਾਵਾਂ ਨੇ, ਸੀਤਲ ਬਾਹਰ ਦਾ ਮਾਹੌਲ ਹੈ। ਇਹ ਵੀ ਹਿਰਦੇ ਨੂੰ ਸੀਤਲ ਨਹੀਂ ਕਰਦਾ। ਹਿਰਦਾ ਸੀਤਲ ਕੇਵਲ ਪ੍ਰਮਾਤਮਾ ਦੇ ਨਾਮ ਨਾਲ ਹੁੰਦਾ ਹੈ। ਇਸ ਵਾਸਤੇ ਸਾਹਿਬ ਇਥੇ ਫਰਮਾਨ ਕਰਦੇ ਹਨ—''ਜਿਨ੍ਹਾਂ ਕੋਲ ਹਰੀ ਦਾ ਨਾਮ ਨਹੀਂ, ਉਨ੍ਹਾਂ ਦੇ ਅੰਤਹਕਰਣ ਵਿਚ ਹਮੇਸ਼ਾ ਹੀ ਹਾੜ੍ਹ ਬਣਿਆ ਰਹਿੰਦਾ ਹੈ।'' ਹਰ ਵਕਤ ਹਿਰਦੇ ਤਪੇ ਰਹਿੰਦੇ ਨੇ। ਧਰਤੀ ਉੱਤੇ ਤਾਂ ਇਹ ਮਹੀਨੇ 30-31 ਦਿਨਾਂ ਬਾਅਦ ਬਦਲ ਜਾਂਦੇ ਹਨ, ਪਰ ਹਿਰਦੇ ਵਿਚ ਕੁਝ ਮਹੀਨੇ ਐਸੇ ਹਨ ਜੋ ਟਿਕ ਕੇ ਹੀ ਰਹਿ ਜਾਂਦੇ ਨੇ। ਟਿਕ ਗਿਆ ਹਾੜ੍ਹ ਤੇ ਟਿਕ ਕੇ ਹੀ ਰਹਿ ਗਿਆ। ਤਪਿਆ ਹੋਇਆ ਹਿਰਦਾ, ਤੇ ਜੀਵਨ ਭਰ ਤਪਿਆ ਹੀ ਰਹਿ ਗਿਆ। ਇਥੇ ਦੀ ਚਾਲ ਕਿਸੇ ਹੋਰ ਢੰਗ ਨਾਲ ਚਲਦੀ ਹੈ। ਮਨੁੱਖ ਦੀ ਸੋਚਣੀ ਨਾਲ ਚਲਦੀ ਹੈ। ਮਨੁੱਖ ਦੇ ਚਿੰਤਨ ਨਾਲ ਚਲਦੀ ਹੈ। ਮਨ ਦੀਆਂ ਵਾਸ਼ਨਾਵਾਂ ਨਾਲ ਚਲਦੀ ਹੈ। ਸਾਹਿਬ ਕਹਿੰਦੇ ਨੇ ਕਿ ਜਿਨ੍ਹਾਂ ਦੇ ਕੋਲ ਨਾਮ ਨਹੀ ਆਸਾੜ ਦੀ ਗਰਮੀ ਬਾਹਰੋਂ ਤਾਂ ਤਪਾਉਂਦੀ ਹੈ, ਅੰਤਸ਼ਕਰਣ ਦੇ ਵਿਚ ਵੀ ਹਾੜ੍ਹ ਬਣਿਆ ਰਹਿੰਦਾ ਹੈ।

**ਜਗਜੀਵਨ ਪੁਰਖੁ ਤਿਆਗਿ ਕੈ ਮਾਣਸ ਸੰਦੀ ਆਸ॥**

ਜੋ ਜਗਤ ਦਾ ਜੀਵਨ ਦੇਣ ਵਾਲਾ, ਤਾਂ ਕਿ ਜੀਵ ਜੀਅ ਸਕਣ, ਅਨੰਤ ਦਾਤਾਂ ਦੇ ਦੇਣ ਵਾਲਾ, ਉਹਨੂੰ ਭੁਲਾ ਕੇ ਇਹ ਮਨੁੱਖ, ਮਨੁੱਖ ਦੀ ਆਸ ਤੇ ਜ਼ੀਅ ਰਿਹਾ ਹੈ। ਬੰਦੇ, ਦੀ ਆਸ 'ਤੇ ਜੀਅ ਰਿਹਾ ਹੈ ਮਨੁੱਖੀ ਦੁਨੀਆਂ ਵਿਚ ਕਿਤਨੀ ਮੂੜ੍ਹਤਾ ਚਲਦੀ ਹੈ ਕਿ ਜੀਵਨ ਦੇਣ ਵਾਲੇ ਦੀ ਆਸ ਛੱਡ ਕੇ ਬੰਦਾ ਬੰਦੇ ਦੀ ਆਸ 'ਤੇ ਜੀਅ ਰਿਹਾ ਹੈ।

ਬਾਬਾ ਫਰੀਦ ਤਾਂ ਬਹੁਤ ਵੱਡੀ ਫਿਟਕਾਰ ਪਾਉਂਦੇ ਨੇ ਉਸ ਮਨੁੱਖ 'ਤੇ, ਜਿਹੜਾ ਮਨੁੱਖ, ਮਨੁੱਖ ਦੀ ਆਸ 'ਤੇ ਜੀਅ ਰਿਹਾ ਹੈ।

**ਫਰੀਦਾ ਰਾਤੀ ਵਡੀਆਂ ਧੁਖਿ ਧੁਖਿ ਉਠਨਿ ਪਾਸ॥**
**ਧਿਗੁ ਤਿਨ੍ਹਾ ਦਾ ਜੀਵਿਆ ਜਿਨਾ ਵਿਡਾਣੀ ਆਸ॥੨੧॥**

(ਅੰਕ 1378)

ਲਾਹਨਤ ਹੈ ਉਨ੍ਹਾਂ ਦੇ ਜੀਵਣੇ 'ਤੇ, ਜੋ ਖ਼ੁਦਾ ਨੂੰ ਛੱਡ ਕੇ ਮਨੁੱਖੀ ਆਸ 'ਤੇ ਜਿਉਂਦੇ ਨੇ ਅਤੇ ਸੋਚਦੇ ਨੇ ਮਨੁੱਖ ਤੋਂ ਸੁੱਖ ਮਿਲਣਗੇ। ਜਿਹੜਾ ਆਪ ਦੁਖੀ ਹੈ, ਤੈਨੂੰ ਕਿੱਥੋਂ ਸੁੱਖ ਦੇਵੇਗਾ ? ਤੈਨੂੰ ਸੁੱਖ ਦੀ ਚਾਹਤ ਹੈ, ਉਸ ਨੂੰ ਵੀ ਹੈ। ਆਮ ਮੁਹਾਵਰਾ :—

''ਵੋਹ ਮੋਹ ਤੇ ਸੁਖ ਚਾਹਤ ਹੈ, ਹਮ ਉਹ ਤੇ ਸੁਖ ਚਾਹਤ ਹੈਂ''

ਅਸੀਂ ਉਹਦੇ ਕੋਲੋਂ ਸੁੱਖ ਮੰਗਦੇ ਹਾਂ, ਉਹ ਸਾਡੇ ਕੋਲੋਂ ਸੁੱਖ ਮੰਗਦਾ ਹੈ। ਭਿਖਾਰੀ ਤਾਂ ਦੋਵੇਂ ਨੇ। ਦੋ ਭਿਖਾਰੀ ਮਿਲ ਕੇ ਕਿਸ ਤਰ੍ਹਾਂ ਕਿਸੇ ਨੂੰ ਰਾਜਾ ਬਣਾ ਦੇਣਗੇ ?

ਇਕ ਗਾਥਾ ਹੈ ਬੜੀ ਸੁੰਦਰ। ਕਹਿੰਦੇ ਨੇ ਇਕ ਸੂਫੀ ਫਕੀਰ ਨੂੰ ਉਸ ਦੇ ਚੇਲਿਆਂ ਨੇ ਪ੍ਰੇਰਿਆ ਕਿ ਰੋਜ਼ ਦਰ-ਬ-ਦਰ ਭਿਖਸ਼ਾ ਮੰਗਣੀ ਪੈਂਦੀ ਹੈ, ਚਲੋ ਅਕਬਰ ਦੇ ਕੋਲ ਜਾਂਦੇ ਹਾਂ। ਉਸ ਕੋਲ ਹੱਥ ਫੈਲਾਉਂਦੇ ਹਾਂ। ਉਹ ਇਤਨਾ ਕੁਝ ਦੇ ਦੇਵੇਗਾ, ਸਾਡੇ ਕਈ ਦਿਨ ਆਰਾਮ ਨਾਲ ਕੱਟ ਜਾਂਣਗੇ। ਜਦੋ ਇਹ ਫਕੀਰ ਅਕਬਰ ਦੇ ਮਹਿਲਾਂ ਵਿਚ ਪਹੁੰਚਿਆ, ਅਕਬਰ ਨਮਾਜ਼ ਕਰ ਰਿਹਾ ਸੀ ਮਸਜਿਦ ਦੇ ਵਿਚ ਬੈਠ ਕੇ। ਫਕੀਰ ਵੀ ਮਸਜਿਦ ਦੇ ਵਿਚ ਚਲਾ ਗਿਆ। ਨਮਾਜ਼ ਜਦ ਅਦਾ ਹੋਈ ਤਾਂ ਦੁਆ ਕਰਨ ਬੈਠਾ ਅਕਬਰ, ਅਰਦਾਸ ਕਰਦਾ ਹੈ, ਬਿਨੈ ਕਰਦਾ ਹੈ, ਦੁਆ ਕਰਦਾ ਹੈ, ''ਹੇ ਖ਼ੁਦਾ ਤੂੰ ਸੁੱਖ ਦੇ, ਸ਼ਾਂਤੀ ਦੇ, ਮੇਰੀ ਝੋਲੀ ਹੋਰ ਰਾਜ-ਪਾਟ ਨਾਲ ਭਰ। ਹੋਰ ਮੈਨੂੰ ਸ਼ਕਤੀਸ਼ਾਲੀ ਬਣਾ। ਤੂੰ ਬਖਸ਼ਿਸ਼ ਕਰ। ਮੇਰਾ ਰਾਜ-ਭਾਗ ਹੋਰ ਵਧਾ। ਮੇਰੇ ਖਜ਼ਾਨੇ ਦੀ ਧਨ ਸੰਪਦਾ ਹੋਰ ਵਧਾ।'' ਇੰਝ ਜਦ ਦੁਆ ਪਿਆ ਕਰੇ ਤਾਂ ਫਕੀਰ ਮੁੜ ਚਲਿਆ। ਚੇਲੇ ਕਹਿਣ ਲੱਗੇ, ''ਆਏ ਸੀ ਤੁਸੀ ਕੁਝ ਮੰਗਣ, ਤੇ ਬਿਨਾਂ ਮੰਗਿਆਂ ਹੀ ਵਾਪਸ ਜਾ ਰਹੇ ਹੋ। ''ਫਕੀਰ ਕਹਿਣ ਲੱਗਾ, ''ਮੰਗਤੇ ਕੋਲੋਂ ਕੀ ਮੰਗਣਾ ਹੈ ? '' ਹੁਣ ਇਹ ਜਿਸ ਕੋਲੋਂ ਮੰਗ ਰਿਹਾ ਹੈ, ਆਪਾਂ ਵੀ ਉਸੇ ਕੋਲੋਂ ਹੀ ਮੰਗਾਂਗੇ।'' ਗੁਰੂ ਅਰਜਨ ਦੇਵ ਜੀ ਫਰਮਾਨ ਕਰਦੇ ਹਨ—

**ਮਨੁਖ ਕੀ ਟੇਕ ਬ੍ਰਿਥੀ ਸਭ ਜਾਨੁ॥**
**ਦੇਵਨ ਕਉ ਏਕੈ ਭਗਵਾਨੁ॥**
**ਜਿਸ ਕੈ ਦੀਐ ਰਹੈ ਅਘਾਇ॥**
**ਬਹੁਰਿ ਨ ਤ੍ਰਿਸਨਾ ਲਾਗੈ ਆਇ॥**

**(ਸੁਖਮਨੀ ਅੰਕ 281)**

ਇਕ ਪ੍ਰਮਾਤਮਾ ਦਾ ਦਿੱਤਾ ਹੋਇਆ ਹੀ ਮਨੁੱਖ ਨੂੰ ਰਜਾ ਸਕਦਾ ਹੈ। ਮਨੁੱਖ ਦਾ ਦਿੱਤਾ ਹੋਇਆ ਮਨੁੱਖ ਨੂੰ ਨਹੀਂ ਰਜਾ ਸਕਦਾ। ਇਕ ਪ੍ਰਮਾਤਮਾ ਦੀ ਦੇਣ ਹੀ ਮਨੁੱਖ ਨੂੰ ਰਾਜਾ (ਰੱਜਿਆ ਹੋਇਆ) ਬਣਾ ਸਕਦੀ ਹੈ। ਇਕ ਮਨੁੱਖ ਦੀ ਦੇਣ ਤਾਂ ਸਦੀਵੀ ਭਿਖਾਰੀ ਬਣਾ ਕੇ ਰੱਖ ਦੇਵੇਗੀ। ਪ੍ਰਮਾਤਮਾ ਦਾਤਾ ਹੈ,

ਉਹ ਜਿਸ ਦੀ ਵੀ ਝੋਲੀ ਵਿਚ ਸੌਗਾਤ ਪਾਉਂਦਾ ਹੈ, ਉਸ ਨੂੰ ਵੀ ਦਾਤਾ ਬਣਾ ਦਿੰਦਾ ਹੈ।

**ਦੂਐ ਭਾਇ ਵਿਗੁਚੀਐ ਗਲਿ ਪਈਸੁ ਜਮ ਕੀ ਫਾਸ॥**

''ਦੂਐ ਭਾਇ'' ਦੋ ਪਾਸੇ ਦੀ ਧਾਵਣਾ, ਦੋਵੇ ਪਾਸੇ ਚੱਲਣਾ। ਇਕ ਪਾਸੇ ਇਕ ਕਦਮ ਸੱਚ ਦੇ ਵਲ, ਇਕ ਝੂਠ ਦੇ ਪਾਸੇ। ਇਕ ਕਦਮ ਰੌਸ਼ਨੀ ਦੀ ਤਰਫ ਤੇ ਇਕ ਕਦਮ ਅੰਧਕਾਰ ਦੀ ਤਰਫ। ਇਕ ਕਦਮ ਧਾਰਮਿਕ ਮੰਦਰ ਦੀ ਤਰਫ, ਇਕ ਕਦਮ ਵਿਕਾਰਾਂ ਦੇ ਅੱਡੇ ਦੀ ਤਰਫ। ਇਕ ਕਦਮ ਈਮਾਨਦਾਰੀ ਦੀ ਤਰਫ ਦੂਸਰਾ ਕਦਮ ਬੇਈਮਾਨੀ ਦੀ ਤਰਫ। ਕਹਿੰਦੇ ਹਨ ਕਿ ਸੰਸਾਰ ਦੇ ਵਿਚ ਇਸ ਤਰ੍ਹਾਂ ਦੇ ਲੋਕਾਂ ਦੀ ਹੀ ਬਹੁਤ ਵੱਡੀ ਗਿਣਤੀ ਹੈ, ਜੋ ਦੁਬਿਧਾ ਵਿਚ ਜੀਅ ਰਹੇ ਹਨ। ਕਦੀ ਧਾਰਮਿਕ ਮੰਦਰਾਂ ਦੀ ਤਰਫ ਕਦੀ ਸ਼ਰਾਬ-ਖਾਨਿਆਂ ਦੀ ਤਰਫ। ਹੈਰਾਨੀ ਦੀ ਗਲ ਜਿਹੜਾ ਧਾਰਮਿਕ ਮੰਦਰ ਦੀ ਤਰਫ ਭੱਜਿਆ ਜਾ ਰਿਹਾ ਸੀ, ਇਹੀ ਸ਼ਰਾਬਖਾਨੇ ਦੀ ਤਰਫ ਜਾ ਰਿਹਾ ਹੈ ! ਜਿਸ ਦੇ ਹੱਥ ਵਿਚ ਗੁਟਕਾ ਸੀ, ਬਾਣੀ ਪੜ੍ਹ ਰਿਹਾ ਸੀ, ਇਹੀ ਗੰਦਾ ਨਾਵਲ ਪੜ੍ਹ ਰਿਹਾ। ਜੋ ਮਿੱਠਾ ਸੱਚ ਬੋਲ ਰਿਹਾ ਸੀ, ਇਹੀ ਮਿਥਿਆ ਬੋਲਣ ਲੱਗ ਪਿਆ। ਜੋ ਬੜਾ ਦਿਆਲੂ ਦਿਖਾਈ ਦੇ ਰਿਹਾ ਸੀ, ਇਹੀ ਕਠੋਰ ਹੋ ਗਿਆ।

ਬੱਸ ਸੰਸਾਰ ਵਿਚ ਇਨ੍ਹਾਂ ਲੋਕਾਂ ਦੀ ਹੀ ਗਿਣਤੀ ਬਹੁਤ ਜ਼ਿਆਦਾ ਹੈ, ਜੋ ਦੋ ਪਾਸੇ ਹੀ ਚੱਲਦੇ ਨੇ ਅਤੇ ਜੀਵਨ ਭਰ ਚਲਦੇ ਨੇ ਤੇ ਦੋ ਪਾਸੇ ਚਲਣ ਵਾਲਾ ਮਨੁਖ ਕਿਸੇ ਪਾਸੇ ਵੀ ਨਹੀਂ ਪਹੁੰਚਦਾ। ਉਥੇ ਦਾ ਉਥੇ ਹੀ ਰਹਿ ਜਾਂਦਾ ਹੈ। ਦੋ ਪਾਸੇ ਚੱਲ-ਚੱਲ ਕੇ ਬੰਦਾ ਥੱਕਦਾ ਤੇ ਟੁੱਟਦਾ ਹੈ। ਇਸ ਵਾਸਤੇ ਸਾਹਿਬ ਇਥੇ ਕਹਿੰਦੇ ਹਨ ਕਿ ਜਿਹੜੇ ਇਸ ਤਰ੍ਹਾਂ ਚਲਦੇ ਨੇ, ਆਖਰ ਖਜੱਲ-ਖੁਆਰ ਹੁੰਦੇ ਹਨ ਅਤੇ ਅੰਤਮ ਸਮੇਂ ਜਮਾਂ ਦੀ ਫਾਹੀ ਗੱਲ ਵਿਚ ਆਣ ਪੈਂਦੀ ਹੈ।

ਅੱਗੇ ਚੱਲ ਕੇ ਕੀ ਹੁੰਦਾ ਹੈ। ਸਾਹਿਬ ਕਹਿੰਦੇ ਨੇ:—

**ਜੇਹਾ ਬੀਜੈ ਸੋ ਲੁਣੈ ਮਥੈ ਜੋ ਲਿਖਿਆਸੁ॥**

ਜੋ ਬੀਜਿਆ ਤੇ ਬੀਜ-ਬੀਜ ਕੇ ਮਸਤਕ ਵਿਚ ਉਹ ਸੰਸਕਾਰ ਬਣੇ ਨੇ, ਅੱਗੇ ਤਾਂ ਉਹੀ ਕੁਝ ਉਸ ਨੂੰ ਪ੍ਰਾਪਤ ਹੋਵੇਗਾ। ਜੈਸੇ ਸੰਸਕਾਰ ਬਣੇ, ਉਨ੍ਹਾਂ ਹੀ ਸੰਸਕਾਰਾਂ ਨਾਲ ਭਰੇ ਹੋਏ ਮਾਂ-ਬਾਪ ਉਸ ਨੂੰ ਮਿਲਣਗੇ। ਵੈਸੇ ਹੀ ਸੰਸਕਾਰਾਂ ਦਾ ਉਸ ਨੂੰ ਮਾਹੌਲ ਮਿਲੇਗਾ। ਉਨ੍ਹਾਂ ਸੰਸਕਾਰਾਂ ਵਿਚ ਅਗਰ ਪੀੜਾ ਸੀ, ਦੁੱਖ ਸੀ, ਵਿਕਾਰ ਸਨ, ਉਸ ਜਿਹਾ ਹੀ ਮਾਹੌਲ ਬਣ ਜਾਏਗਾ—

**ਸਾਈ ਵਸਤੁ ਪਰਾਪਤਿ ਹੋਈ ਜਿਸੁ ਸਿਉ ਲਾਇਆ ਹੇਤੁ॥**
**ਕਹੁ ਨਾਨਕ ਪ੍ਰਾਣੀ ਚਉਥੈ ਪਹਰੈ ਲਾਵੀ ਲੁਣਿਆ ਖੇਤੁ॥**

(ਸਿਰੀ ਰਾਗੁ ਮ. ਅੰਕ 75)

ਜਿਸ ਤਰ੍ਹਾਂ ਦੇ ਕਰਮਾਂ ਵਿਚ ਮਨੁੱਖ ਰਿਹਾ, ਜਿਸ ਤਰ੍ਹਾਂ ਦੇ ਸੰਸਕਾਰ ਸੰਚਿਤ ਕਰਦਾ ਰਿਹਾ, ਅਗਲੀ ਦੁਨੀਆਂ ਉਸ ਨੂੰ ਵੈਸੀ ਹੀ ਪ੍ਰਾਪਤ ਹੋਈ।

**ਰੈਣਿ ਵਿਹਾਣੀ ਪਛੁਤਾਣੀ ਉਠਿ ਚਲੀ ਗਈ ਨਿਰਾਸ॥**

ਜ਼ਿੰਦਗੀ ਦੀ ਰਾਤ ਬਤੀਤ ਹੋ ਗਈ। ਮੌਤ ਦਾ ਸੂਰਜ ਉਦੈ ਹੋ ਗਿਆ। ਪਛਤਾਵਾ ਪੈਦਾ ਹੋ ਗਿਆ। ਕਿਉਂ ? ਹੱਥ ਦੇ ਵਿਚ ਕੁਝ ਵੀ ਨਹੀਂ। ਹੱਥ ਖਾਲੀ ਰਹਿ ਗਏ। ਨਿਰਾਸ਼ਾ ਹੀ ਪਈ ਹੈ ਝੋਲੀ ਦੇ ਵਿਚ। ਅੰਤਿਮ ਸਮੇਂ ਅਗਰ ਕੋਈ ਉਦਾਸ ਹੋ ਗਿਆ ਤੇ ਸਮਝ ਲਓ ਜ਼ਿੰਦਗੀ ਵਿਅਰਥ ਚਲੀ ਗਈ। ਅਗਰ ਅੰਤਿਮ ਸਮੇਂ ਵੀ ਬੁੱਲ੍ਹਾਂ 'ਤੇ ਮੁਸਕਰਾਹਟ ਹੈ, ਚਿਹਰੇ 'ਤੇ ਖੇੜਾ ਹੈ ਤਾਂ ਸਮਝ ਲਓ ਜ਼ਿੰਦਗੀ ਸਫਲ ਹੋਈ। ਮੌਤ ਪਰਚਾ ਹੈ। ਮੌਤ ਇਮਤਿਹਾਨ ਹੈ। ਇਸ ਨੇ 80-90 ਸਾਲ ਵਿਚ ਜੋ ਕੁਝ ਪੜ੍ਹਿਆ, ਜੀਵਨ ਦੇ ਵਿਚ ਜੋ ਪੜ੍ਹਾਈ ਇਸ ਨੇ ਕੀਤੀ ਹੈ, ਬੱਸ ਇਹ ਮੌਤ ਦਾ ਪਰਚਾ ਜੋ ਹੱਲ ਕਰੇਗਾ, ਮੌਤ ਦੱਸ ਦੇਵੇਗੀ। ਪ੍ਰਿਥਵੀ ਤੇ ਅਮੂਮਨ ਲੋਕ ਫੇਲ੍ਹ ਹੋ ਜਾਂਦੇ ਹਨ। ਲੱਖਾਂ ਵਿਚੋਂ ਕਦੀ-ਕਦਾਈ ਕੋਈ ਇਕ-ਅੱਧ ਪਾਸ ਹੁੰਦਾ ਹੈ। ਬਾਕੀ ਜੋ ਵਿਦਿਆਲੇ ਨੇ ਉਥੇ ਇਕ-ਅੱਧ ਫੇਲ੍ਹ ਹੁੰਦਾ ਹੈ, ਬਾਕੀ ਪਾਸ ਹੋ ਜਾਂਦੇ ਨੇ। ਇਹ ਜੋ ਜ਼ਿੰਦਗੀ ਦਾ ਵਿਦਿਆਲਾ ਹੈ, ਇਥੇ ਤਾਂ ਕੋਈ ਇਕ ਅੱਧ ਕਿਤੇ ਪਾਸ ਹੁੰਦਾ ਹੈ, ਬਾਕੀ ਸਾਰੇ ਹੀ ਫੇਲ੍ਹ ਹੋ ਜਾਂਦੇ ਨੇ।

**ਜਿਨ ਕੌ ਸਾਧੂ ਭੇਟੀਐ ਸੋ ਦਰਗਹ ਹੋਇ ਖਲਾਸੁ॥**

ਜਿਨ੍ਹਾਂ ਨੂੰ ਸਤਿਸੰਗ ਨਸੀਬ ਹੋਇਆ, ਗੁਰੂ ਦੀ ਸੋਹਬਤ ਨਸੀਬ ਹੋਈ, ਉਹ ਦਰਗਾਹ ਵਿਚ ਪਹੁੰਚ ਗਏ ਬੰਧਨਾਂ ਨੂੰ ਤੋੜ ਕੇ ਸਾਰੀਆਂ ਜ਼ੰਜੀਰਾਂ ਨੂੰ ਤੋੜ ਕੇ, ਸਾਰੇ ਵਿਕਾਰਾਂ ਨੂੰ ਲਾਂਭੇ ਕਰਕੇ।

**ਕਰਿ ਕਿਰਪਾ ਪ੍ਰਭ ਆਪਣੀ ਤੇਰੇ ਦਰਸਨ ਹੋਇ ਪਿਆਸ॥**

ਹਾੜ੍ਹ ਦੇ ਮਹੀਨੇ ਦਾ ਉਪਦੇਸ਼ ਕਰਦੇ ਹੋਏ ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਸਾਨੂੰ ਅਰਦਾਸ ਕਰਨਾ ਸਿਖਾਉਂਦੇ ਨੇ ਕਿ ''ਹੇ ਪ੍ਰਭੂ ! ਬਖਸ਼ਿਸ਼ ਕਰ, ਰਹਿਮਤ ਕਰ, ਇਸ ਮਹੀਨੇ ਵਿਚ ਤੇਰੇ ਦਰਸ਼ਨਾਂ ਦੀ ਪਿਆਸ ਪੈਦਾ ਹੋਵੇ, ਤੇਰੀ ਭੁੱਖ ਪੈਦਾ ਹੋਵੇ। ਤੇਰੇ ਮਿਲਾਪ ਦੀ ਤਾਂਘ ਪੈਦਾ ਹੋਵੇ, ਕਿਉਂਕਿ :–

**ਪ੍ਰਭ ਤੁਧੁ ਬਿਨੁ ਦੂਜਾ ਕੋ ਨਹੀ ਨਾਨਕ ਕੀ ਅਰਦਾਸਿ॥**

ਨਾਨਕ ਦੀ ਇਹ ਅਰਦਾਸ ਹੈ, ਜੋਦੜੀ ਹੈ, ''ਹੇ ਪ੍ਰਭੂ ! ਤੈਥੋਂ ਬਿਨਾਂ ਹੋਰ ਕੋਈ ਵੀ ਸਮੱਰਥ ਨਹੀਂ, ਜੋ ਮੇਰੇ ਦੁੱਖ, ਸੁਣ ਸਕੇ। ਤੇਰੇ ਮਕਾਬਲੇ ਦਾ ਹੋਰ ਕੋਈ ਹੈ ਹੀ ਨਹੀ ਜਿਸ ਅੱਗੇ ਮੈਂ ਅਰਦਾਸ ਕਰਾਂ। ਇਸ ਵਾਸਤੇ ਹੇ ਪ੍ਰਭੂ ! ਤੇਰੇ ਅੱਗੇ ਅਰਦਾਸ ਹੈ।

**ਆਸਾੜੁ ਸੁਹੰਦਾ ਤਿਸੁ ਲਗੈ ਜਿਸੁ ਮਨਿ ਹਰਿ ਚਰਣ ਨਿਵਾਸ॥੫॥**

ਆਸਾੜ ਦਾ ਮਹੀਨਾ ਉਸੇ ਲਈ ਸੁਹਾਵਣਾ, ਉਸ ਮਨੁੱਖ ਲਈ ਸੀਤਲ ਹੈ, ਉਸੇ ਮਨੁੱਖ ਲਈ ਅਨੰਦਮਈ ਹੈ, ਜਿਸ ਦਾ ਮਨ ਪ੍ਰਭੂ ਦੇ ਗੁਣਾਂ ਨਾਲ ਜੁੜਿਆ ਹੀ ਰਹਿੰਦਾ ਹੈ, ਪ੍ਰਭੂ ਦੇ ਚਰਨਾ ਵਿਚ ਲੀਨ ਰਹਿੰਦਾ ਹੈ।



**ਆਸਾੜੁ ਭਲਾ ਸੂਰਜੁ ਗਗਨਿ ਤਪੈ॥**
**ਧਰਤੀ ਦੂਖ ਸਹੈ ਸੋਖੈ ਅਗਨਿ ਭਖੈ॥**
**ਅਗਨਿ ਰਸੁ ਸੋਖੈ ਮਰੀਐ ਧੋਖੈ ਭੀ ਸੋ ਕਿਰਤੁ ਨ ਹਾਰੇ॥**
**ਰਥੁ ਫਿਰੈ ਛਾਇਆ ਧਨ ਤਾਕੈ ਟੀਡੁ ਲਵੈ ਮੰਝਿ ਬਾਰੇ॥**
**ਅਵਗਣ ਬਾਧਿ ਚਲੀ ਦੁਖੁ ਆਗੈ ਸੁਖੁ ਤਿਸੁ ਸਾਚੁ ਸਮਾਲੇ॥**
**ਨਾਨਕ ਜਿਸ ਨੋ ਇਹੁ ਮਨੁ ਦੀਆ ਮਰਣੁ ਜੀਵਣੁ ਪ੍ਰਭ ਨਾਲੇ॥੮॥**
(ਅੰਕ 1108)

**ਆਸਾੜੁ ਭਲਾ ਸੂਰਜੁ ਗਗਨਿ ਤਪੈ॥**

ਤੁਖਾਰੀ ਰਾਗ ਦੇ ਬਾਰਹਮਾਹ ਦੇ ਵਿਚ ਧੰਨ ਗੁਰੂ ਨਾਨਕ ਦੇਵ ਜੀ ਦਾ ਉਪਦੇਸ਼ ਤੇ ਸੰਦੇਸ਼। ਭਲਾ ਹੈ ਆਸਾੜ ਦਾ ਮਹੀਨਾ, ਗਗਨ ਤੇ ਤਪ ਰਿਹਾ ਹੈ ਸੂਰਜ ਦੀ ਤਪਸ਼ ਦੇ ਨਾਲ।

**''ਧਰਤੀ ਦੂਖ ਸਹੈ ਸੋਖੈ ਅਗਨਿ ਭਖੈ॥**

ਧਰਤੀ ਤਪਸ਼ ਦਾ ਦੁਖ ਉਠਾਉਂਦੀ ਹੈ, ਪਾਣੀ ਸੁਕਦਾ ਹੈ (ਸੋਖੈ) ਸਰੋਵਰਾਂ ਦਾ, ਨਦੀ ਨਾਲਿਆਂ ਦਾ ਇਸ ਸੂਰਜ ਦੀ ਤਪਸ਼ ਦੇ ਨਾਲ। ਇਸ ਅਗਨੀ ਦੇ ਨਾਲ ਸੋਕਾ ਪੈ ਜਾਂਦਾ ਹੈ। ਸੋਰਵਰਾਂ ਦਾ ਪਾਣੀ ਘੱਟ ਜਾਂਦਾ ਹੈ, ਦਰਿਆਵਾਂ ਦਾ

ਪਾਣੀ ਘੱਟ ਜਾਂਦਾ ਹੈ, ਹਕੀਕਤ ਹੈ ਜਦ ਮਨੁੱਖ ਦੇ ਅੰਤਹਕਰਣ ਦੇ ਵਿਚ ਵਿਕਾਰਾਂ ਦਾ ਸੂਰਜ ਪੂਰੇ ਜ਼ੋਬਨ ਨਾਲ ਉਦੈ ਹੋਵੇ ਤਾਂ ਉੱਥੇ ਸ਼ਾਂਤੀ, ਦਯਾ ਸੁੱਕ ਜਾਂਦੀ ਹੈ। ਦੈਵੀ ਗੁਣਾਂ ਦੀ ਸੰਪ੍ਰਦਾ, ਜੋ ਰਸ ਹੈ, ਜੋ ਜਲ ਦੀ ਤਰ੍ਹਾਂ ਨਿਰਮਲ ਹੈ, ਪਾਵਨ ਹੈ ਉਹ ਸੁੱਕਣਾ ਆਰੰਭ ਹੋ ਜਾਂਦੀ ਹੈ। ਤਪੇ ਹੋਏ ਹਿਰਦੇ ਵਿਚ ਦੈਵੀ ਗੁਣ ਨਹੀਂ ਹੁੰਦੇ। ਜਿਤਨਾ ਤਪਿਆ ਹੋਇਆ ਹਿਰਦਾ ਹੋਵੇਗਾ, ਉਤਨਾ ਹੀ ਦੈਵੀ ਗੁਣਾਂ ਤੋਂ ਖਾਲੀ ਹੋਵੇਗਾ। ਇਸ ਤਪਸ਼ ਨਾਲ ਧਰਤੀ ਦੁੱਖ ਸਹਾਰਦੀ ਹੈ **(ਧਰਤੀ ਦੂਖ ਸਹੈ)।**

**ਅਗਨਿ ਰਸੁ ਸੋਖੈ ਮਰੀਐ ਧੋਖੈ ਭੀ ਸੋ ਕਿਰਤੁ ਨ ਹਾਰੇ॥**

ਅਗਨੀ ਦੇ ਨਾਲ ਵਾਕਿਆ ਈ ਰਸ ਸੁੱਕਦਾ ਹੈ, ਖਤਮ ਹੁੰਦਾ ਹੈ। ਨਮੀ ਜੋ ਧਰਤੀ ਦੇ ਅੰਦਰ ਹੁੰਦੀ ਹੈ, ਸੂਰਜ ਦੀ ਤਪਸ਼ ਇਸ ਨਮੀ ਨੂੰ ਵੀ ਖਤਮ ਕਰ ਦਿੰਦੀ ਹੈ। ਜ਼ਮੀਨ ਸੁੱਕ ਕੇ ਫਟਣ ਲੱਗ ਜਾਂਦੀ ਹੈ, ਕਿਉਂਕਿ ਨਮੀ ਮੁੱਕਣ ਲੱਗਦੀ ਹੈ। ਉਸ ਦੇ ਅੰਤਰ ਸੀਤਲਤਾ ਖਤਮ ਹੋਣੀ ਸ਼ੁਰੂ ਹੋ ਜਾਂਦੀ ਹੈ। ਜਿਤਨੀ ਵੀ ਨਰਮਾਈ ਹੈ, ਜਿਤਨੀ ਵੀ ਦਯਾ ਹੈ, ਜਿਤਨੀ ਵੀ ਕੋਮਲਤਾ ਹੈ, ਅਗਰ ਤਪਸ਼ ਆ ਗਈ ਹੈ ਕ੍ਰੋਧ ਦੀ, ਵਿਕਾਰਾਂ ਦੀ ਤਾਂ ਸਭ ਖਤਮ ਹੋ ਜਾਂਦੀ ਹੈ। ਦੇਖਣ ਦੇ 'ਚ ਆਇਆ ਹੈ ਕਈ ਹਿਰਦਿਆਂ 'ਚ ਬਿਲਕੁਲ ਨਮੀ ਨਹੀਂ ਹੁੰਦੀ। ਬੜੀ ਪੂਜਾ ਕਰਦਾ ਹੈ, ਪਾਠ ਬੜਾ ਕਰਦਾ ਹੈ, ਪਰ ਹਿਰਦਾ ਇਸਦਾ ਕੋਮਲ ਹੁੰਦਾ ਹੀ ਨਹੀਂ। ਨਮੀ ਨਹੀਂ ਹੈ। ਜੈਸੇ-ਜੈਸੇ ਮਨੁੱਖ ਦੇ ਹਿਰਦੇ ਵਿਚੋਂ ਕੋਮਲਤਾ ਨਿਕਲਦੀ ਹੈ, ਦੇਖਣ ਦੇ ਵਿਚ ਆਇਆ ਹੈ ਤੈਸੇ-ਤੈਸੇ ਮਨੁੱਖ ਦੇ ਹਿਰਦੇ ਫਟਦੇ ਨੇ, ਉਸੇ ਤਪਸ਼ ਨਾਲ। ਇਹ ਫਾੜ ਕੇ ਬਾਹਰ ਨਿਕਲ ਪੈਂਦੀ ਹੈ। ਜਿਨ੍ਹਾਂ ਦੇ ਆਪਣੇ ਹਿਰਦੇ ਫਟ ਗਏ ਨੇ, ਹੁਣ ਇਹ ਪਾੜਨ ਦਾ ਕੰਮ ਬਾਹਰ ਕਰਨਗੇ। ਜਾਂ ਫਿਰ ਇੰਝ ਕਹਿ ਲਓ, ਜਿਨ੍ਹਾਂ ਦੇ ਰਿਦੇ ਫਟ ਚੁੱਕੇ ਨੇ, ਸੰਸਾਰ ਵਿਚ ਪਾਟੋਧਾੜ ਦਾ ਕੰਮ ਉਨ੍ਹਾਂ ਤੋਂ ਹੀ ਹੁੰਦਾ ਹੈ। ਆਦਿ ਕਾਲ ਤੋਂ ਇਹ ਕੰਮ ਉਨ੍ਹਾਂ ਕੋਲੋਂ ਹੀ ਹੋ ਰਿਹਾ ਹੈ। ਤਪੀ ਹੋਈ ਜ਼ਮੀਨ ਵਿਚ ਪਸ਼ੂਆਂ ਲਈ ਚਾਰਾ ਨਹੀਂ, ਕਿਸੇ ਨੂੰ ਪਾਣੀ ਨਸੀਬ ਨਹੀਂ ਹੁੰਦਾ, ਹਰਿਆਵਲੀ ਕੋਈ ਨਹੀਂ ਹੈ, ਜਿਥੇ ਵਿਕਾਰਾਂ ਦੀ ਤਪਸ਼ ਹੈ, ਉੱਥੇ ਬਿਲਕੁਲ ਕੋਈ ਨਿਰਮਾਣਤਾ ਨਹੀਂ। ਜਿਹੜਾ ਮਨੁੱਖ ਜਿਤਨਾ ਜ਼ਾਲਮ ਹੋਵੇਗਾ, ਉਸ ਵਿਚ ਉਤਨੀ ਹੀ ਨਮੀ ਨਹੀਂ ਹੋਵੇਗੀ। ਗੁਰੂ ਨਾਨਕ ਦੇਵ ਜੀ ਕਹਿੰਦੇ ਨੇ ਕਿ ਅਗਰ ਐਸੀ ਹਾਲਤ ਬਣ ਗਈ ਹੈ ਤਾਂ ਫਿਰ ਵੀ ਕਰਮ ਕਰਨ ਤੋਂ ਹਾਰੇ ਨਾ। ਕੋਸ਼ਿਸ਼ ਕਰੇ, ਜਤਨ ਕਰੇ, ਇਸ ਫਟੀ ਹੋਈ ਧਰਤੀ ਵਿਚ ਵੀ ਹਲ ਚਲਾਵੇ। ਇਸ ਫਟੀ ਹੋਈ ਧਰਤੀ ਨੂੰ ਵੀ ਸੋਧਣ ਦੀ ਕੋਸ਼ਿਸ਼ ਕਰੇ ਅਤੇ

ਅਰਦਾਸ ਕਰੇ, ''ਹੇ ਪ੍ਰਭੂ ! ਤੂੰ ਬਰਸ। ਧਰਤੀ ਮੈਂ ਆਪਣੇ ਜਤਨਾਂ ਨਾਲ ਸੋਧਦਾਂ ਹਾਂ, ਠੀਕ ਕਰਦਾ ਹਾਂ, ਪਰ ਨਮੀ ਤਾਂ ਤੇਰੀ ਰਹਿਮਤ ਨਾਲ ਹੋਵੇਗੀ, ਤੇਰੀ ਬਖਸ਼ਿਸ਼ ਨਾਲ ਹੋਵੇਗੀ। ਤੂੰ ਉਪਰੋਂ ਬਰਸ ਤਾਂ ਕਿ ਥੱਲੇ ਕੀਤਾ ਹੋਇਆ ਮੇਰਾ ਕਰਮ ਸਫਲ ਹੋਵੇ। ਧਰਤੀ 'ਤੇ ਕੀਤੀ ਹੋਈ ਮੇਰੀ ਮਿਹਨਤ ਨੂੰ ਭਾਗ ਲੱਗੇ। ਹਕੀਕਤ ਹੈ, ਜਦ ਵੀ ਕ੍ਰਿਪਾ ਹੁੰਦੀ ਏ, ਜਦ ਵੀ ਰਹਿਮਤ ਹੁੰਦੀ ਹੈ, ਉਪਰੋਂ ਹੀ ਹੁੰਦੀ ਹੈ। ਇਸ ਵਾਸਤੇ ਆਦਿ ਕਾਲ ਤੋਂ ਦੇਖਣ ਵਿਚ ਆਇਆ ਹੈ ਕਿ ਕਈ ਮਹਾਂ-ਪੁਰਸ਼, ਬ੍ਰਹਮ-ਗਿਆਨੀ ਸੀਸ 'ਤੇ ਹੀ ਹੱਥ ਰੱਖ ਦਿੰਦੇ ਹਨ, ਉਪਰੋਂ ਹੀ ਬਖਸ਼ਿਸ਼ ਹੁੰਦੀ ਏ। ਫਟੀ ਹੋਈ ਧਰਤੀ 'ਤੇ ਜਦ ਵੀ ਕੋਈ ਹਲ ਵਾਹੁਣ ਲੱਗੇ ਤਾਂ ਤਕਲੀਫ ਤਾਂ ਜ਼ਰੂਰ ਹੋਵੇਗੀ, ਪਰ ਇਹ ਕਰਨਾ ਹੀ ਪਵੇਗਾ। ਜਦ ਵੀ ਕੋਈ ਅੰਮ੍ਰਿਤ ਵੇਲੇ ਉੱਠ ਕੇ ਨਾਮ ਜਪਣਾ ਸ਼ੁਰੂ ਕਰੇ ਤਾਂ ਪਹਿਲਾਂ ਉਸ ਨੂੰ ਇਹ ਗੱਲ ਤਾਂ ਮਹਿਸੂਸ ਹੋਵੇਗੀ ਕਿ ਧਰਤੀ ਤਾਂ ਮੇਰੇ ਕੋਲ ਫਟੀ ਹੋਈ ਹੈ, ਤਪੀ ਹੋਈ ਹੈ, ਮਿਹਨਤ ਬਹੁਤ ਵੱਡੀ ਹੈ। ਇਸ ਤਪੀ ਹੋਈ ਧਰਤੀ ਨੂੰ ਵੇਖ ਕੇ ਬਹੁਤ ਸਾਰੀ ਦੁਨੀਆਂ ਹਲ ਚਲਾਉਣਾ ਛੱਡ ਦਿੰਦੀ ਹੈ। ਕੀ ਲੈਣਾ ਹੈ ਧਾਰਮਿਕ ਮੰਦਰਾਂ 'ਚੋਂ, ਮਨ ਤਾਂ ਸ਼ਾਂਤ ਹੁੰਦਾ ਨਹੀ, ਮਨ ਨੂੰ ਚੈਨ ਮਿਲਦਾ ਨਹੀਂ। ਅੰਦਰ ਵਿਕਾਰ ਨੇ, ਪਾਠ ਕਰਕੇ ਕੀ ਕਰਨਾ ਹੈ ? ਧਰਤੀ ਤਾਂ ਸੁੱਕੀ ਹੋਈ ਹੈ। ਹਲ ਚਲਾ ਕੇ ਕੀ ਕਰਨਾ ਹੈ। ਪਰ ਕੌਣ ਦੱਸੇ, ਤੂੰ ਹਲ ਚਲਾ, ਮਤਾਂ ਪ੍ਰਭੂ ਬਰਸ ਪਵੇ, ਮਤਾਂ ਰਹਿਮਤ ਹੋ ਜਾਏ। ਤਾਂ ਸਾਹਿਬ ਇਥੇ ਕਹਿੰਦੇ ਨੇ ਕਿ ਤੂੰ ਆਪਣੇ ਕਰਮਾਂ ਤੋਂ ਹਾਰ ਨਾ ਮੰਨ। ਐ ਜੀਵ ਹਿੰਮਤ ਕਰ, ਨਿਰਾਸ਼ ਨਹੀਂ ਕਰਦੇ ਗੁਰੂ ਨਾਨਕ ਦੇਵ ਜੀ:—

**ਰਥੁ ਫਿਰੈ ਛਾਇਆ ਧਨ ਤਾਕੈ ਟੀਡੁ ਲਵੈ ਮੰਝਿ ਬਾਰੇ॥**

ਇਹ ਸੂਰਜ ਦਾ ਰੱਥ ਘੁੰਮ ਰਿਹਾ ਚਾਰੋਂ ਪਾਸੇ, ਧਰਤੀ ਤਪ ਰਹੀ ਹੈ, ਔਰ ਟਿੱਡੇ ਛੋਟੇ-ਛੋਟੇ ਪੰਛੀ ਤੜਪ ਰਹੇ ਨੇ, ਬੇਜਾਰ ਨੇ, ਦੁਖਿਤ ਨੇ। ਵਿਕਾਰਾਂ ਕਰਕੇ ਸਿਰਫ ਮਨੁੱਖ ਹੀ ਦੁਖਿਤ ਨਹੀਂ ਹੈ, ਦੇਖਣ 'ਚ ਆਇਆ ਹੈ ਕਿ ਦ੍ਰਿਸ਼ਟ ਰੋਗ ਦੇ ਵਿਚ ਤਪ ਕੇ ਪਤੰਗਾ ਗਲ ਜਾਂਦਾ ਹੈ। ਕਿਧਰੇ ਵਾਸ਼ਨਾ ਦੇ ਰੋਗ ਦਾ ਤਪਿਆ ਹੋਇਆ ਹਾਥੀ ਖੱਡੇ ਦੇ ਵਿਚ ਫਸ ਜਾਂਦਾ ਹੈ। ਕਿਧਰੇ ਹਿਰਨ ਸ਼ਿਕਾਰੀ ਦੇ ਜਾਲ ਵਿਚ ਫਸ ਜਾਂਦਾ ਹੈ। ਕਿਧਰੇ ਸੁਗੰਧ ਦੀ ਲਪੇਟ ਵਿਚ ਆਇਆ ਭੌਰਾ ਕਮਲ ਫੁੱਲ ਦੀ ਲਪੇਟ ਵਿਚ ਫਸ ਜਾਂਦਾ ਹੈ, ਸਵੇਰੇ ਉਸ ਦੀ ਲਾਸ਼ ਹੀ ਨਿਕਲਦੀ ਹੈ। ਸਵੇਰੇ ਜਦ ਸੂਰਜ ਚੜ੍ਹਦਾ ਹੈ ਤੇ ਕਮਲ ਦਾ ਫੁੱਲ ਖਿੜਦਾ ਹੈ, ਭੌਰੇ ਦੀ ਲਾਸ਼ ਹੀ ਉਸ ਕਮਲ ਫੁੱਲ ਵਿਚੋਂ ਨਿਕਲਦੀ ਹੈ, ਇਕ-ਇਕ ਵਿਕਾਰ

ਕਰਕੇ ਪਤੰਗਾ, ਹਿਰਨ, ਹਾਥੀ, ਭੌਰਾ ਔਰ ਮਛਲੀ ਦੁਖਤ ਹੁੰਦੀਆਂ ਨੇ। ਮਾਸ ਦੇ ਲਾਲਚ ਵਿਚ ਕੁੰਡੀ ਦੇਖੀ ਨਹੀਂ, ਫਸ ਗਈ ਮਛਲੀ। ਇਹ ਇਕ ਇਕ ਵਿਕਾਰ ਕਰਕੇ ਇਤਨੇ ਦੁਖਤ ਹੁੰਦੇ ਨੇ ਤੇ ਜਿਸ ਮਨੁੱਖ ਵਿਚ ਇਹ ਸਾਰੇ ਵਿਕਾਰ ਹੀ ਵਿਕਾਰ ਹੋਵਨ, ਉਥੇ ਕਿਤਨੀ ਪੀੜਾ ਹੋਵੇਗੀ ? ਉੱਥੇ ਕਿਤਨੀ ਦੁੱਖ ਅਤੇ ਸੰਤਾਪ ਦੀ ਅਗਨੀ ਹੋਵੇਗੀ ! ਸਾਹਿਬ ਕਹਿੰਦੇ ਨੇ, ''ਐ ਬੰਦੇ ਤੂੰ ਫਿਰ ਵੀ ਹਿੰਮਤ ਨਾ ਹਾਰ।''

**ਅਵਗਣ ਬਾਧਿ ਚਲੀ ਦੁਖੁ ਆਗੈ ਸੁਖੁ ਤਿਸੁ ਸਾਚੁ ਸਮਾਲੇ॥**

ਇਹ ਜੀਵ ਰੂਪੀ ਇਸਤ੍ਰੀ ਨਿਰਾਸ਼ ਹੋ ਕੇ ਔਗੁਣਾ ਦੀ ਪੋਟਲੀ ਬੰਨ੍ਹ ਚਲੀਂ ਏ। ਹੁਣ ਕੌਣ ਦੱਸੇ ਇਹ ਔਗੁਣਾਂ ਦੀ ਪੋਟਲੀ ਤੂੰ ਬੰਨ੍ਹ ਚਲੀਂ ਏਂ। ਉਸ ਦਾ ਅੰਜਾਮ ਤਾਂ ਅੱਗੇ ਦੁਖ ਹੈ। ਇਹ ਸੁਖ ਤੈਨੂੰ ਤਾਂ ਹੀ ਮਿਲ ਸਕਦਾ ਹੈ ਜੇ ਤੂੰ ਉਸ ਪ੍ਰਭੂ ਦੀ ਸੰਭਾਲ ਕਰੇਂ।

**ਨਾਨਕ ਜਿਸ ਨੋ ਇਹੁ ਮਨੁ ਦੀਆ ਮਰਣੁ ਜੀਵਣੁ ਪ੍ਰਭ ਨਾਲੇ॥੮॥**

ਜਿਸ ਨੂੰ ਗੁਣਾਂ ਵਾਲਾ ਮਨ ਦੇ ਦਿੱਤਾ, ਪ੍ਰਮਾਤਮਾ ਨੇ ਆਪਣਾ ਸੁਭਾਉ ਦੇ ਦਿੱਤਾ, ਜਿਸ ਨੇ ਜਨਮ ਤੇ ਮਰਨ ਪ੍ਰਭੂ ਦੇ ਲੇਖੇ ਲਾ ਦਿੱਤਾ, ਉਹਦਾ ਜਿਊਣਾ ਸਫਲ ਹੋ ਗਿਆ, ਮਰਨਾ ਸਫਲ ਹੋ ਗਿਆ। ਜਿਸ ਨੇ ਆਪਣਾ ਸੁਭਾਉ ਪ੍ਰਮਾਤਮਾ ਵਰਗਾ ਬਣਾ ਲਿਆ, ਆਸਾੜ ਦੀ ਤਪਸ਼ ਉਸ ਦੇ ਵਾਸਤੇ ਸ਼ਾਂਤ ਹੋ ਗਈ, ਸੀਤਲ ਹੋ ਗਈ।



## 5.

# ਸਾਵਣਿ

ਸਾਵਣਿ ਸਰਸੀ ਕਾਮਣੀ ਚਰਨ ਕਮਲ ਸਿਉ ਪਿਆਰੁ॥
ਮਨੁ ਤਨੁ ਰਤਾ ਸਚ ਰੰਗਿ ਇਕੋ ਨਾਮੁ ਅਧਾਰੁ॥
ਬਿਖਿਆ ਰੰਗ ਕੂੜਾਵਿਆ ਦਿਸਨਿ ਸਭੇ ਛਾਰੁ॥
ਹਰਿ ਅੰਮ੍ਰਿਤ ਬੂੰਦ ਸੁਹਾਵਣੀ ਮਿਲਿ ਸਾਧੂ ਪੀਵਣਹਾਰੁ॥
ਵਣੁ ਤਿਣੁ ਪ੍ਰਭ ਸੰਗਿ ਮਉਲਿਆ ਸੰਮ੍ਰਥ ਪੁਰਖ ਅਪਾਰੁ॥
ਹਰਿ ਮਿਲਣੈ ਨੋ ਮਨੁ ਲੋਚਦਾ ਕਰਮਿ ਮਿਲਾਵਣਹਾਰੁ॥
ਜਿਨੀ ਸਖੀਏ ਪ੍ਰਭੁ ਪਾਇਆ ਹੰਉ ਤਿਨ ਕੈ ਸਦ ਬਲਿਹਾਰ॥
ਨਾਨਕ ਹਰਿ ਜੀ ਮਇਆ ਕਰਿ ਸਬਦਿ ਸਵਾਰਣਹਾਰੁ॥
ਸਾਵਣੁ ਤਿਨਾ ਸੁਹਾਗਣੀ ਜਿਨ ਰਾਮ ਨਾਮੁ ਉਰਿ ਹਾਰੁ॥੬॥

(ਅੰਕ 134)

ਸਾਡੇ ਦੇਸ਼ ਦੇ ਵਿਚ ਸਾਵਣ ਦਾ ਮਹੀਨਾ ਖਾਸ ਮਹੱਤਵ ਰਖਦਾ ਹੈ ਕਿਸਾਨਾਂ ਲਈ, ਰਸਕ ਪੁਰਸ਼ਾਂ ਲਈ, ਕਵੀਆਂ ਲਈ, ਦਾਰਸ਼ਨਿਕ ਪੁਰਸ਼ਾਂ ਲਈ, ਫਿਲਾਸਫਰਾਂ ਲਈ, ਸੰਤਾਂ ਤੇ ਮਹਾਤਮਾ ਮਹਾਂਪੁਰਸ਼ਾਂ ਲਈ। ਵੈਸੇ ਵੀ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਫ਼ਰਮਾਨ ਹੈ—

ਨਾਨਕ ਸਾਵਣਿ ਜੇ ਵਸੈ ਚਹੁ ਓਮਾਹਾ ਹੋਇ॥
ਨਾਗਾਂ ਮਿਰਗਾਂ ਮਛੀਆਂ ਰਸੀਆਂ ਘਰਿ ਧਨੁ ਹੋਇ॥

(ਮ. ੧ ਅੰਕ 1279)

ਸਾਵਣ ਦੀ ਵਰਖਾ ਦੇ ਨਾਲ ਖੁੱਡਾਂ ਵਿਚ ਪਏ ਸੱਪ ਬਾਹਰ ਆ ਜਾਂਦੇ ਹਨ। ਮਾਨੋ ਉਨ੍ਹਾਂ ਲਈ ਸਾਵਣ ਦੀ ਵਰਖਾ ਇਕ ਦੌਲਤ ਦੀ ਵਰਖਾ ਹੈ। ਫਿਰ ਮੱਛੀਆਂ, ਛੋਟੇ-ਛੋਟੇ ਤਲਾਬ, ਸਰੋਵਰ ਜਿਨ੍ਹਾਂ ਦਾ ਪਾਣੀ ਥੋੜ੍ਹਾ ਰਹਿ ਗਿਆ ਸੀ ਅਤੇ ਉਸ ਥੋੜ੍ਹੇ ਜਿਹੇ ਪਾਣੀ ਵਿਚ ਕਲੋਲ ਕਰਨ ਤੇ ਉਪਜੀਵਕਾ ਲੱਭਣੀ,

ਤਰਨਾ-ਫਿਰਨਾ ਜਿੱਥੇ ਮੱਛੀਆਂ ਲਈ ਔਖਾ ਹੋ ਗਿਆ ਸੀ, ਸਾਵਣ ਨੇ ਲਬਾ-ਲਬ ਉਹ ਸਰੋਵਰ ਭਰ ਦਿੱਤੇ। ਮੱਛੀਆਂ ਦੀ ਦੁਨੀਆਂ ਵਿਚ ਖੇੜਾ ਹੋ ਗਿਆ।

ਫਿਰ ਰਸਕ ਪੁਰਸ਼, ਉਨ੍ਹਾਂ ਦੀ ਜ਼ਿੰਦਗੀ ਵਿਚ ਇਹ ਮਹੀਨਾ ਉਮਾਹ ਅਤੇ ਉਮੰਗ ਪੈਦਾ ਕਰਦਾ ਹੈ, ਜਿਨ੍ਹਾਂ ਦੇ ਘਰ ਵਿਚ ਧਨ ਹੈ, ਪਰ ਸਾਹਿਬ ਕਹਿੰਦੇ ਨੇ ਸਾਵਣ ਦਾ ਇਕ ਵਿਯੋਗ ਵੀ ਹੈ :–

**ਨਾਨਕ ਸਾਵਣਿ ਜੇ ਵਸੈ ਚਹੁ ਵੇਛੋੜਾ ਹੋਇ॥**
**ਗਾਈ ਪੁਤਾ ਨਿਰਧਨਾ ਪੰਥੀ ਚਾਕੁਰ ਹੋਇ॥**

(ਅੰਕ 1279)

ਖੇਤੀਬਾੜੀ ਸਾਡੇ ਦੇਸ਼ ਵਿਚ ਬਲਦਾਂ ਦੇ ਆਸਰੇ ਹੁੰਦੀ ਹੈ ਅਤੇ ਬੜੇ ਪ੍ਰਾਚੀਨ ਕਾਲ ਤੋਂ ਚਲੀ ਆ ਰਹੀ ਹੈ। ਸਾਵਣ ਦੇ ਮਹੀਨੇ ਵਰਖਾ ਵਿਚ ਬੈਲਾਂ ਨੂੰ ਹਲ ਚਲਾਉਣਾ ਪੈਂਦਾ ਹੈ। ਨਿਰਧਨ ਬੇਰੁਜ਼ਗਾਰ ਹੋ ਜਾਂਦਾ ਹੈ, ਅਤੇ ਇਸ ਤਰੀਕੇ ਨਾਲ ਪੰਥੀ, ਕੋਈ ਰਸਤੇ ਵਿਚ ਚੱਲ ਰਿਹਾ ਹੈ, ਵਰਖਾ ਪੈ ਰਹੀ ਏ, ਉਹਦੇ ਕਦਮ ਰੁਕਦੇ ਨੇ ਅਤੇ ਚਾਕਰ ਲਈ ਵੀ ਵਰਖਾ ਵਿਚ ਕੰਮ ਕਰਨਾ ਔਖਾ ਹੋ ਜਾਂਦਾ ਹੈ।

ਸਾਵਣ ਦਾ ਮਹੀਨਾ ਮਿਰਗਾਂ ਲਈ, ਸੱਪਾਂ ਲਈ, ਮੱਛੀਆਂ ਲਈ ਅਤੇ ਜਿਨ੍ਹਾਂ ਦੇ ਘਰ ਵਿਚ ਧਨ ਹੈ, ਸਾਹਿਬ ਕਹਿੰਦੇ ਨੇ ਉਮੰਗ ਪੈਦਾ ਕਰਦਾ, ਤਰੰਗ ਪੈਦਾ ਕਰਦਾ ਹੈ। ਸਾਵਣ ਦਾ ਮਹੀਨਾ ਕਿਸੇ ਦਾਰਸ਼ਨਿਕ ਦੇ ਅੰਦਰ ਨਵੇਂ ਵਲਵਲਿਆਂ ਨੂੰ, ਬਾਰੀਕੀਆਂ ਨੂੰ ਜਨਮ ਦਿੰਦਾ ਹੈ। ਸੰਗੀਤਕਾਰ ਦੇ ਅੰਦਰ ਕੋਈ ਨਵੀਆਂ ਧੁਨਾਂ ਜਨਮ ਲੈਣ ਨੂੰ ਵਿਆਕੁਲ ਹੋ ਜਾਂਦੀਆਂ ਹਨ। ਇਹ ਮਹੀਨਾ ਆਪਣੇ ਆਪ ਵਿਚ ਐਸਾ ਮਹੱਤਵ ਰੱਖਦਾ ਹੈ ਕਿ ਪਾਣੀ ਦੀ ਬੂੰਦ ਨਾਲ ਧਰਤੀ ਵਿਚ ਪਏ ਹੋਏ ਬੀਜ ਹੁਣ ਬਾਹਰ ਪੁੰਗਰਨ ਤੇ ਆ ਜਾਂਦੇ ਹਨ।

ਆਖਰ ਧਰਤੀ ਦੇ ਬੀਜ ਹੀ ਕਿਉਂ, ਅਕਸਰ ਮਨੁੱਖ ਦਾ ਅੰਤਸ਼ਕਰਣ ਇਕ ਐਸੀ ਧਰਤੀ ਹੈ, ਜਿਸ ਦੇ ਵਿਚ ਅਨੰਤ ਜਨਮਾਂ ਦੇ ਬੀਜ ਪਏ ਹਨ। ਬਾਹਰ ਦੀ ਇਸ ਵਰਖਾ ਤੋਂ ਮਨੁੱਖੀ ਹਿਰਦੇ ਵੀ ਪ੍ਰਭਾਵਿਤ ਹੁੰਦੇ ਹਨ ਅਤੇ ਜਿੱਥੇ ਵੱਖ-ਵੱਖ ਸੁਭਾਅ ਦੇ ਬੰਦੇ ਪ੍ਰਭਾਵਿਤ ਹੁੰਦੇ ਹਨ, ਉਥੇ ਭਗਤ ਸੰਤ ਵੀ ਪ੍ਰਭਾਵਿਤ ਹੁੰਦੇ ਹਨ ਅਤੇ ਜਿਸ ਤਰ੍ਹਾਂ ਦਾ ਪ੍ਰਭਾਵ ਉਨ੍ਹਾਂ ਦਾ ਹਿਰਦਾ ਕਬੂਲ ਕਰਦਾ ਹੈ, ਉਸ ਦੀ ਰੂਪ-ਰੇਖਾ ਗੁਰੂ ਅਰਜਨ ਦੇਵ ਜੀ ਮਹਾਰਾਜ ਇੰਝ ਚਿਤਰਦੇ ਹਨ:–

**ਸਾਵਣਿ ਸਰਸੀ ਕਾਮਣੀ ਚਰਨ ਕਮਲ ਸਿਉ ਪਿਆਰ॥**

ਸਾਵਣ ਦੇ ਮਹੀਨੇ ਵਿਚ ਜੀਵ ਰੂਪੀ ਇਸਤ੍ਰੀ ਵੀ ਭਿੱਜ ਗਈ। ਇਹਦੀ

ਅੰਤਸ਼ਕਰਣ ਦੀ ਧਰਤੀ ਵੀ ਕੋਮਲ ਹੋ ਗਈ, ਵੱਤਰ ਆ ਗਿਆ। ਉਹ ਇਹ ਵੀ ਇਕ ਸਚਾਈ ਏ ਕਿ ਨਾਮ ਨੂੰ ਵੀ ਇਕ ਬੂੰਦ ਆਖਿਆ ਗਿਆ ਹੈ। ਪ੍ਰਮਾਤਮਾ ਦੇ ਸਿਮਰਨ ਨੂੰ ਵੀ ਇਕ ਕਣੀ ਆਖਿਆ ਗਿਆ ਹੈ। ਤਦ ਹੀ ਮਹਾਂਰਾਸ਼ਟਰ ਦੇ ਇਕ ਸੰਤ ਭਗਤ ਨਾਮ ਦੇਵ ਜੀ ਮਹਾਰਾਜ ਇਸ ਸਿਮਰਨ ਨੂੰ ਸਾਵਣ ਨਾਲ ਤਸ਼ਬੀਹ ਦਿੰਦੇ ਹਨ। ਆਪਦਾ ਇਹ ਸੁੰਦਰ ਫਰਮਾਨ—

**ਬਿਨੁ ਸਾਵਣ ਘਨਹਰੁ ਗਾਜੈ॥ ਬਾਦਲ ਬਿਨੁ ਬਰਖਾ ਹੋਈ॥**
**ਜਉ ਤਤੁ ਬਿਚਾਰੈ ਕੋਈ॥**

(ਰਾਗੁ ਸੋਰਠਿ ਬਾਣੀ ਭਗਤ ਨਾਮਦੇਵ ਜੀ ਕੀ ਘਰੁ 2 ਅੰਕ 657)

ਮੇਰੇ ਹਿਰਦੇ ਰੂਪੀ ਆਕਾਸ਼ 'ਤੇ ਐਸੇ ਪਿਆਰ ਦੇ ਬੱਦਲ ਛਾਏ ਹਨ, ਸਿਮਰਨ ਦੀ ਵਰਖਾ ਹੋ ਗਈ ਏ, ਹਿਰਦਾ ਕੋਮਲ ਹੋ ਗਿਆ, ਹਿਰਦਾ ਸਰਸ ਗਿਆ।

ਤਾਂ ਜੀਵ ਰੂਪੀ ਇਸਤ੍ਰੀ ਦੇ ਅੰਦਰ ਵੀ ਪ੍ਰਭੂ ਪਿਆਰ ਦੀ ਲਗਨ ਪੈਦਾ ਹੋਈ। ਧਰਤੀ ਹਰੀ-ਭਰੀ ਹੋਣੀ ਚਾਹੁੰਦੀ ਏ, ਇਸ ਅਭਿਆਸੀ ਦਾ ਹਿਰਦਾ ਵੀ ਹਰਾ-ਭਰਾ ਹੋਣਾ ਚਾਹੁੰਦਾ ਹੈ।

**ਮਨੁ ਤਨੁ ਰਤਾ ਸਚ ਰੰਗਿ ਇਕੋ ਨਾਮੁ ਅਧਾਰੁ॥**

ਮਨ ਵਿਚ ਉਸ ਦੀ ਯਾਦ ਹੈ ਅਤੇ ਇਸ ਯਾਦ ਦੀ ਛਾਪ ਤਨ ਉੱਤੇ ਹੈ। ਮਨ ਤੇ ਤਨ ਇਕ ਦੀ ਯਾਦ ਵਿਚ ਰੰਗਿਆ ਗਿਆ। ਹੁਣ ਕੇਵਲ ਇਕ ਦੀ ਹੀ ਯਾਦ, ਇਕ ਦਾ ਹੀ ਆਸਰਾ, ਉਸੇ ਇਕ ਦਾ ਹੀ ਆਧਾਰ ਔਰ ਇਸੇ ਆਧਾਰ ਨਾਲ ਜੀਵਨ ਬਤੀਤ ਕਰਨਾ ਜ਼ਿੰਦਗੀ ਦਾ ਲਕਸ਼ ਬਣ ਗਿਆ, ਕਿਉਂਕਿ ਇਹ ਸੂਝ ਪੈ ਗਈ ਏ—

**ਬਿਖਿਆ ਰੰਗ ਕੂੜਾਵਿਆ ਦਿਸਨਿ ਸਭੇ ਛਾਰੁ॥**

ਜੋ ਵਿਸ਼ਿਆਂ ਦੇ ਰੰਗ ਨੇ, ਵਿਕਾਰਾਂ ਦੇ ਰੰਗ ਨੇ, ਕੂੜੇ ਨੇ। ਸੁਆਹ ਹੁੰਦਿਆਂ ਦੇਰ ਨਹੀਂ ਲੱਗਦੀ, ਛਾਰ ਹੁੰਦਿਆ ਦੇਰ ਨਹੀਂ ਲੱਗਦੀ। ਦੇਖਦਿਆਂ-ਦੇਖਦਿਆਂ ਇਹ ਰੰਗ ਬਿਖਰ ਜਾਂਦੇ ਹਨ।

**ਹਰਿ ਅੰਮ੍ਰਿਤ ਬੂੰਦ ਸੁਹਾਵਣੀ ਮਿਲਿ ਸਾਧੂ ਪੀਵਣਹਾਰੁ॥**

ਸਤਿਸੰਗ ਇਕ ਐਸਾ ਵਾਤਾਵਰਣ ਹੈ, ਜਿੱਥੇ ਸਾਧੂਆਂ ਦੇ ਮੁੱਖੋਂ ਸ਼ਬਦ

ਰੂਪੀ ਬੱਦਲ ਬਰਸਦਾ ਹੈ। ਸਾਹਿਬ ਇਥੇ ਬਿਆਨ ਕਰਦੇ ਹਨ ਕਿ ਪ੍ਰਮਾਤਮਾ ਦਾ ਨਾਮ ਅੰਮ੍ਰਿਤਮਈ ਬੂੰਦ ਹੈ ਅਤੇ ਸਾਧੂਆਂ ਦੀ ਸੰਗਤ ਵਿਚ ਪੀਤਾ ਜਾ ਸਕਦਾ ਹੈ। ਸਤਿਸੰਗ ਵਿਚ ਬੈਠ ਕੇ ਇਸ ਬੂੰਦ ਦਾ ਆਨੰਦ ਮਾਣਿਆ ਜਾ ਸਕਦਾ ਹੈ।

**ਵਣੁ ਤਿਣੁ ਪ੍ਰਭ ਸੰਗਿ ਮਉਲਿਆ ਸੰਮ੍ਰਥ ਪੁਰਖ ਅਪਾਰੁ॥**

ਉਹ ਪਰੀ-ਪੂਰਨ ਪ੍ਰਮਾਤਮਾ ਅਪਾਰ ਹੈ, ਸਮਰਥ ਹੈ, ਵਿਆਪਕ ਹੈ। ਐਸਾ ਬਰਸਿਆ ਕਿ ਵਣ ਤਿਣ ਮੌਲਿਆ ਗਿਆ, ਹਰਾ-ਭਰਾ ਹੋ ਗਿਆ। ਇਸੇ ਤਰੀਕੇ ਦੇ ਨਾਲ ਪ੍ਰਮਾਤਮਾ ਬਰਸਦਾ ਹੈ ਅਭਿਆਸੀ ਦੇ ਮਨ ਦੇ ਉੱਤੇ, ਉਹਦੇ ਰੋਮ-ਰੋਮ ਵਿਚ ਖਿੜ ਉੱਠਦਾ ਹੈ, ਉਹਦੇ ਤਮਾਮ ਇੰਦਰੇ ਬਾਗ਼-ਬਾਗ਼ ਹੋ ਜਾਂਦੇ ਹਨ, ਉਹਦੇ ਕੰਨ ਸਰਸ਼ਾਰ ਹੋ ਜਾਂਦੇ ਹਨ, ਪ੍ਰਭੂ ਨੂੰ ਸੁਣ ਕੇ। ਉਸ ਪ੍ਰਮਾਤਮਾ ਨੂੰ ਵੇਖ ਕੇ ਉਸ ਦੇ ਨੇਤ੍ਰ ਵਿਸ਼ਾਲ ਹੋ ਜਾਂਦੇ ਹਨ।

**ਹਰਿ ਮਿਲਣੈ ਨੋ ਮਨੁ ਲੋਚਦਾ ਕਰਮਿ ਮਿਲਾਵਣਹਾਰੁ॥**

ਸਾਵਣ ਦੀ ਵਰਖਾ ਅਭਿਆਸੀ ਨੂੰ ਇੰਞ ਪ੍ਰੇਰਦੀ ਹੈ ਕਿ ਪ੍ਰਭੂ ਮਿਲਣ ਨੂੰ ਮਨ ਲੋਚਦਾ ਹੈ। ਵਰਸ ਰਿਹਾ ਹੈ ਸਾਵਣ, ਜਪ ਰਹੀ ਹੈ ਰਸਨਾ, ਵਾਹਿਗੁਰੂ-ਵਾਹਿਗੁਰੂ। ਇੰਞ ਚਿੰਤਨ ਜੋ ਹੈ ਚੱਲ ਰਿਹਾ। ਜਪਦਿਆਂ-ਜਪਦਿਆਂ ਅੰਦਰ ਲਾਲਸਾ ਪੈਦਾ ਹੋ ਗਈ ਕਿ ਪ੍ਰਭੂ ਮਿਲੇ। ਪਰ "ਕਰਮਿ ਮਿਲਾਵਣਹਾਰੁ"॥ ਪ੍ਰਮਾਤਮਾ ਦਾ ਮਿਲਾਪ ਤਾਂ ਪ੍ਰਮਾਤਮਾ ਦੀ ਬਖਸ਼ਿਸ਼ ਨਾਲ ਹੀ ਹੋ ਸਕਦਾ ਹੈ, ਉਸ ਦੇ ਕਰਮ ਨਾਲ ਹੀ ਹੋ ਸਕਦਾ, ਉਸ ਦੀ ਰਹਿਮਤ ਨਾਲ ਹੀ ਹੋ ਸਕਦਾ ਹੈ।

**ਜਿਨੀ ਸਖੀਏ ਪ੍ਰਭੁ ਪਾਇਆ ਹਉ ਤਿਨ ਕੈ ਸਦ ਬਲਿਹਾਰ॥**

ਜਿਨ੍ਹਾਂ ਨੇ ਉਸ ਪਰੀ-ਪੂਰਨ ਪ੍ਰਮਾਤਮਾ ਨੂੰ ਪ੍ਰਾਪਤ ਕੀਤਾ ਹੈ, ਮੈਂ ਉਨ੍ਹਾਂ ਜੀਵ-ਇਸਤ੍ਰੀਆਂ ਤੋਂ ਸਦਕੇ ਜਾਂਦਾ ਹਾਂ, ਕੁਰਬਾਨ ਜਾਨਾ, ਜਿਨ੍ਹਾਂ ਨੇ ਆਪਣਾ ਜੀਵਨ ਇਸ ਢੰਗ ਨਾਲ ਸਫਲ ਕਰ ਲਿਆ, ਪ੍ਰਮਾਤਮਾ ਦੀ ਪ੍ਰਾਪਤੀ ਕਰ ਲਈ।

**ਨਾਨਕ ਹਰਿ ਜੀ ਮਇਆ ਕਰਿ ਸਬਦਿ ਸਵਾਰਣਹਾਰੁ॥**

ਹੇ ਹਰੀ ! ਰਹਿਮਤ ਕਰ, ਬਖਸ਼ਿਸ਼ ਕਰ, ਸ਼ਬਦ ਦੁਆਰਾ ਜੀਵਾਂ ਨੂੰ ਸੰਵਾਰਨ ਦਾ ਜੋ ਮੌਕਾ ਦਿੱਤਾ, ਮਿਹਰ ਕਰ। ਤੂੰ ਬਖਸ਼ਿਸ਼ ਕਰ ਸ਼ਬਦ ਦੁਆਰਾ ਅਸੀਂ ਵੀ ਆਪਣੀ ਜ਼ਿੰਦਗੀ ਸੰਵਾਰ ਲਈਏ। ਫਿਰ ਸਾਵਣ ਦਾ ਇੰਞ ਉਪਦੇਸ਼ ਕਰਦੇ ਹਨ:—

**ਸਾਵਣੁ ਤਿਨਾ ਸੁਹਾਗਣੀ ਜਿਨ ਰਾਮ ਨਾਮੁ ਉਰਿ ਹਾਰੁ॥੬॥**

ਸਾਵਣ ਦਾ ਮਹੀਨਾ ਤਾਂ ਉਨ੍ਹਾਂ ਲਈ ਸੁਹਾਗ ਭਰਿਆ, ਅਨੰਦ ਭਰਿਆ ਹੈ, ਜਿਨ੍ਹਾਂ ਦੇ ਕੰਠ ਦੇ ਵਿਚ ਪ੍ਰਮਾਤਮਾ ਦੇ ਨਾਮ ਦਾ ਹਾਰ ਹੈ। ਚੂੰਕਿ ਕੰਠ ਨੇ ਹੀ ਜਪਣਾ ਅਤੇ ਕੰਠ ਦੇ ਵਿਚ ਵਾਹਿਗੁਰੂ-ਵਾਹਿਗੁਰੂ ਚੱਲ ਰਿਹਾ ਤਾਂ ਸਾਹਿਬ ਕਹਿੰਦੇ ਹਨ ਕਿ ਇਹ ਤਾਂ ਕੰਠ ਦੇ ਵਿਚ ਹਾਰ ਪਿਆ ਹੋਇਆ ਹੈ ਰਾਮ ਦੇ ਨਾਮ ਦਾ। ਇਹ ਹਾਰ ਜਿਨ੍ਹਾਂ ਦੇ ਗਲ ਦੇ ਵਿਚ ਹੈ, ਬੱਸ ਉਹ ਸ਼ੋਭਨੀਕ ਹਨ। ਉਹੀ ਸੁਹਾਵਣੀਆਂ ਹਨ, ਉਹੀ ਪ੍ਰਮਾਤਮਾ ਦੇ ਦਰ 'ਤੇ ਮਾਣ ਪਾਉਣ ਵਾਲੀਆਂ ਹਨ। ਸਾਵਣ ਦੇ ਮਹੀਨੇ ਦਾ ਸੰਦੇਸ਼ ਉਪਦੇਸ਼ ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਇਸ ਪ੍ਰਕਾਰ ਦਿੰਦੇ ਹਨ।



**ਸਾਵਣਿ ਸਰਸ ਮਨਾ ਘਣ ਵਰਸਹਿ ਰੁਤਿ ਆਏ॥**
**ਮੈ ਮਨਿ ਤਨਿ ਸਹੁ ਭਾਵੈ ਪਿਰ ਪਰਦੇਸਿ ਸਿਧਾਏ॥**
**ਪਿਰੁ ਘਰਿ ਨਹੀ ਆਵੈ ਮਰੀਐ ਹਾਵੈ ਦਾਮਨਿ ਚਮਕਿ ਡਰਾਏ॥**
**ਸੇਜ ਇਕੇਲੀ ਖਰੀ ਦੁਹੇਲੀ ਮਰਣੁ ਭਇਆ ਦੁਖੁ ਮਾਏ॥**
**ਹਰਿ ਬਿਨੁ ਨੀਦ ਭੂਖ ਕਹੁ ਕੈਸੀ ਕਾਪੜੁ ਤਨਿ ਨ ਸੁਖਾਵਏ॥**
**ਨਾਨਕ ਸਾ ਸੋਹਾਗਣਿ ਕੰਤੀ ਪਿਰ ਕੈ ਅੰਕਿ ਸਮਾਵਏ॥੯॥**

**(ਅੰਕ 1108)**

ਧਾਰਮਿਕ ਜਗਤ ਵਿਚ ਐਸਾ ਦੇਖਿਆ ਗਿਆ ਹੈ ਕਿ ਧਰਮ ਦੀ ਪਰਮ ਸਿਖਰਤਾ 'ਤੇ ਜੋ ਪੁਰਸ਼ ਪਹੁੰਚੇ ਹਨ, ਕਈ ਵਾਰ ਉਨ੍ਹਾਂ ਦੇ ਬੋਲ ਨਾਰੀ ਦੇ ਹੋ ਗਏ ਹਨ ਅਤੇ ਅਜਿਹਾ ਵੀ ਦੇਖਣ ਵਿਚ ਆਇਆ ਕਿ ਜਦ ਵੀ ਕੋਈ ਇਸਤ੍ਰੀ ਧਰਮ ਦੀ ਸਿਖਰਤਾ ਨੂੰ ਛੂਹ ਕੇ ਪਰਮ-ਅਨੰਦ ਪ੍ਰਾਪਤ ਕਰਦੀ ਏ, ਉਹਦੇ ਬੋਲਾਂ ਵਿਚ ਮਰਦਪੁਣਾ ਝਲਕਣ ਲੱਗ ਪੈਂਦਾ ਹੈ। ਆਮ ਸਾਧਾਰਨ ਜਗਤ ਨੂੰ ਹੈਰਾਨਗੀ ਹੁੰਦੀ ਏ ਕਿ ਪੁਰਸ਼ ਹੋ ਕੇ ਬੋਲ ਨਾਰੀ ਦੇ ਜਾਂ ਫਿਰ ਨਾਰੀ ਹੋ ਕੇ ਬੋਲ ਪੁਰਸ਼ ਦੇ। ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਬੋਲ:—

''ਪੁਰਖਿ ਮਹਿ ਨਾਰਿ ਨਾਰਿ ਮਹਿ ਪੁਰਖਾ ਬੂਝਹੁ ਬ੍ਰਹਮ ਗਿਆਨੀ॥''

(ਰਾਮਕਲੀ ਮ. ੧ ਅੰਕ 879)

ਅਕਾਲ ਪੁਰਖ ਦੀ ਇਸ ਵਿਧੀ ਨੂੰ ਕੌਣ ਜਾਣੇ ਕਿ ਪੁਰਸ਼ ਦੇ ਅੰਦਰ ਨਾਰੀ ਹੈ ਅਤੇ ਨਾਰੀ ਦੇ ਅੰਦਰ ਪੁਰਸ਼ ਹੈ। ਦਰਅਸਲ ਮਨੁੱਖ ਦਾ ਇਹ ਸਰੀਰ ਮਾਤਾ-ਪਿਤਾ ਦੇ ਜੋੜ ਤੋਂ ਆਇਆ ਤੇ ਸਰੀਰ ਦੇ ਅੰਦਰ ਕੁਝ ਮਾਂ ਦੀ ਅੰਸ਼ ਹੈ ਅਤੇ ਕੁਝ ਪਿਤਾ ਦੀ ਅੰਸ਼ ਹੈ। ਸਰੀਰ ਕੁਝ ਨਾਰੀ ਹੈ, ਕੁਝ ਪੁਰਸ਼ ਹੈ। ਅਗਰ ਤਨ ਵਿਚ ਐਸੀ ਅੰਸ਼ ਹੈ ਤਾਂ ਮਨ ਆਖਰ ਪੰਜ ਤੱਤਾਂ ਦੀ ਸੂਖਸ਼ਮ ਸਤੋਅੰਸ਼ ਹੈ। ਇਸ ਦੇ ਵਿਚ ਵੀ ਇਸਤ੍ਰੀ ਔਰ ਮਰਦ ਦੇ ਤੱਤ ਮੌਜੂਦ ਨੇ। ਕੋਈ ਮਨ ਪੂਰਨ ਰੂਪ ਵਿਚ ਪੁਰਸ਼ ਮਨ ਨਹੀ ਹੈ ਅਤੇ ਕੋਈ ਮਨ ਪੂਰਨ ਰੂਪ ਵਿਚ ਨਾਰੀ ਮਨ ਨਹੀਂ ਹੈ।

ਨਾਰੀ ਇਸ ਵਾਸਤੇ ਨਾਰੀ ਹੋ ਸਕੀ ਹੈ ਕਿ ਉਸ ਦੇ ਵਿਚ ਇਸਤ੍ਰੀ ਦੇ ਕਣ ਜ਼ਿਆਦਾ ਸਨ, ਪੁਰਸ਼ ਦੇ ਕਣ ਘੱਟ ਸਨ ਅਤੇ ਪੁਰਸ਼ ਇਸ ਵਾਸਤੇ ਪੁਰਸ਼ ਹੋ ਸਕਿਆ ਕਿ ਉਸ ਅੰਦਰ ਪੁਰਸ਼ ਦੇ ਕਣ ਜ਼ਿਆਦਾ ਸਨ ਅਤੇ ਇਸਤ੍ਰੀ ਦੇ ਘੱਟ ਸਨ। ਬਸ ਮਾਤਰਾ ਦੀ ਹੀ ਘਾਟ ਤੇ ਵਾਧ ਹੈ। ਨਾਰੀ ਅੰਦਰ ਵੀ ਪੁਰਸ਼ ਬੈਠਾ ਹੈ ਅਤੇ ਪੁਰਸ਼ ਦੇ ਅੰਦਰ ਵੀ ਨਾਰੀ ਹੈ। ਜਦ ਕਦੀ ਅਧਿਆਤਮਕ ਗੁਣਾਂ ਵੱਲ ਜਾਈਏ ਤਾਂ ਅਧਿਆਤਮਕ ਗੁਣ ਵੀ ਇਸੇ ਤਰੀਕੇ ਨਾਲ ਵੰਡੇ ਪਏ ਹਨ। ਜੇ ਗਿਆਨ ਪੁਰਸ਼ ਹੈ ਤਾਂ ਭਾਵਨਾ ਨਾਰੀ ਹੈ। ਸੰਤੋਖ ਪੁਰਸ਼ ਹੈ, ਪਰ ਦਯਾ ਨਾਰੀ ਹੈ। ਜਿੱਥੇ ਸੂਰਬੀਰਤਾ ਪੁਰਸ਼ ਹੈ, ਉੱਥੇ ਸ਼ਾਂਤੀ ਨਾਰੀ ਹੈ। ਇਹ ਜੋ ਦੈਵੀ ਗੁਣ ਹਨ, ਇਹ ਵੀ ਸਾਰੇ ਦੇ ਸਾਰੇ ਇਸੇ ਤਰੀਕੇ ਨਾਲ ਵੰਡੇ ਹੋਏ ਹਨ। ਜਦ ਕੋਈ ਵੀ ਪੁਰਸ਼ ਧਰਮ ਦੀ ਚਰਮ ਸੀਮਾਂ ਤੱਕ ਪਹੁੰਚਦਾ ਹੈ, ਤਾਂ ਉਹਦੇ ਬੋਲ ਨਾਰੀਮਈ ਹੋ ਜਾਂਦੇ ਹਨ ਅਤੇ ਕੋਈ ਨਾਰੀ ਬ੍ਰਹਮਤਾ ਦੀ ਸਿਖਰ ਤੱਕ ਪਹੁੰਚੇ ਤਾਂ ਉਹਦੇ ਬੋਲਾਂ ਵਿਚ ਪੁਰਸ਼ ਝਲਕਣ ਲੱਗ ਪੈਂਦਾ ਹੈ। ਇਹ ਇਸ ਵਾਸਤੇ ਵਿਚਾਰ ਸਾਹਮਣੇ ਰੱਖੀ ਹੈ ਕਿ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਇਨ੍ਹਾਂ ਪਾਵਨ ਪਵਿੱਤਰ ਵਾਕਾਂ ਦੇ ਅੰਦਰ ਜੋ ਬੋਲ ਰਹੇ ਹਨ, ਇਹ ਨਾਰੀ ਦੇ ਬੋਲ ਹਨ। ਦਰਅਸਲ ਪੁਰਸ਼ ਪੁਰਸ਼ ਤਾਂ ਹੈ ਹੀ, ਪਰ ਅੰਦਰ ਜੋ ਨਾਰੀ ਸੀ ਪ੍ਰਭੂ ਚਿੰਤਨ ਨਾਲ ਜਾਗ ਪਈ ਹੈ। ਪੁਰਸ਼ ਦੇ ਅੰਦਰ ਦਯਾ ਪੈਦਾ ਹੋ ਜਾਏ, ਸ਼ਾਂਤੀ ਪੈਦਾ ਹੋ ਜਾਏ ਤਾਂ ਪੁਰਸ਼ ਮੁਕੰਮਲ ਹੋ ਜਾਂਦਾ ਹੈ, ਕਿਉਂਕਿ ਉਸ ਦੇ ਅੰਦਰ ਨਾਰੀ ਗੁਣ ਪੈਦਾ ਹੋ ਗਏ। ਪਰ ਜੇ ਨਾਰੀ ਦੇ ਅੰਦਰ ਸੂਰਬੀਰਤਾ ਪੈਦਾ ਹੋ ਜਾਏ, ਸੰਤੋਖ ਪੈਦਾ ਹੋ ਜਾਏ, ਗਿਆਨ ਪੈਦਾ ਹੋ ਜਾਏ ਤਾਂ ਉਸ ਦੇ ਅੰਦਰੋਂ ਵੀ ਪੁਰਸ਼ ਨੇ ਜਨਮ ਲਿਆ ਅਤੇ ਉਹ ਪੂਰਨ ਹੋ ਗਈ। ਇਹ ਜੋ ਅਸੀਂ ਨਾਰੀ ਨੂੰ ਕਹਿੰਦੇ ਹਾਂ, ''ਅਰਧ-ਅੰਗ'' ਅੱਧਾ ਸਰੀਰ, ਸਿਰਫ ਨਾਰੀ ਹੀ ਅਰਧ-ਅੰਗ ਨਹੀ, ਪੁਰਸ਼ ਵੀ ਅਰਧ-ਅੰਗ ਹੈ। ਦੋਵੇਂ ਹੀ ਅਰਧ-ਅੰਗ ਹਨ। ਇਹ ਬਾਹਰੋਂ ਵੀ ਅੱਧੇ ਹਨ,

ਅੰਦਰੋਂ ਵੀ ਅੱਧੇ ਹਨ ਅਤੇ ਅੱਧਾ ਪੂਰਨ ਹੋਣਾ ਚਾਹੀਦਾ। ਤਦੇ ਤਾਂ ਪੁਰਸ਼ ਦੇ ਅੰਦਰ ਨਾਰੀ ਦੀ ਖਿੱਚ ਹੈ ਅਤੇ ਨਾਰੀ ਦੇ ਅੰਦਰ ਪੁਰਸ਼ ਦੀ ਖਿੱਚ ਹੈ। ਇਹ ਕਸ਼ਿਸ਼, ਇਹ ਖਿੱਚ ਇਸ ਗੱਲ ਦਾ ਸਬੂਤ ਹੈ ਕਿ ਦੋਵੇਂ ਅਧੂਰੇ ਹਨ ਅਤੇ ਮਿਲ ਕੇ ਸੰਪੂਰਨ ਹੋਣਾ ਚਾਹੰਦੇ ਹਨ।ਤਨ ਦੇ ਉੱਤੇ ਐਸੀ ਬਹਿਬਲਤਾ ਹੈ, ਪੂਰਨ ਹੋਣ ਦੀ ਅਤੇ ਇਹ ਪੂਰਨ ਸਹੀ ਤਰੀਕੇ ਨਾਲ ਹੋ ਸਕਣ ਤਾ ਕਿ ਇਨ੍ਹਾਂ ਦਾ ਜਿਊਣਾ ਸੁਖਮਈ ਹੋਵੇ, ਸਮਾਜ ਨੇ ਪੂਰਨ ਨਿਯਮ ਬਣਾਏ ਹੋਏ ਹਨ, ਜਿਸ ਨੂੰ ਵਿਆਹ ਕਹਿ ਦਿੰਦੇ ਹਨ, ਅਨੰਦ ਕਾਰਜ ਕਹਿ ਦਿੰਦੇ ਹਨ, ਸ਼ਾਦੀ ਕਹਿ ਦਿੰਦੇ ਹਨ। ਸ਼ਾਦੀ ਦਾ ਮਤਲਬ ਹੈ ਇਨ੍ਹਾਂ ਦੋ ਅਧੂਰੇ ਸਰੀਰਾਂ ਨੂੰ ਸੰਪੂਰਨ ਕਰਨਾ।

ਅਗਰ ਐਸਾ ਹੈ ਤਾਂ ਪੁਰਸ਼ ਤੇ ਨਾਰੀ ਦੇ ਤਲ 'ਤੇ ਵੀ ਅਧੂਰੇ ਹਨ। ਅਗਰ ਪੁਰਸ਼ ਮਨ ਨੂੰ ਸ਼ਾਂਤੀ ਨਾ ਮਿਲੀ, ਭਾਵਨਾ ਨਾ ਮਿਲੀ, ਦਯਾ ਨਾ ਮਿਲੀ ਤਾਂ ਅੰਦਰੋਂ ਅਧੂਰਾ ਰਹੇਗਾ, ਭਾਵੇਂ ਬਾਹਰੋਂ ਸੰਪੂਰਨ ਹੋ ਜਾਏ। ਪਰ ਨਾਰੀ ਮਨ ਨੂੰ ਗਿਆਨ ਨਾ ਮਿਲਿਆ, ਸੰਤੋਖ ਨਾ ਮਿਲਿਆ ਤਾਂ ਭਾਵੇਂ ਬਾਹਰੋਂ ਤੇ ਇਹ ਪੂਰਨ ਹੋਵੇਗੀ, ਅੰਦਰੋਂ ਅਪੂਰਨ ਹੋਵੇਗੀ। ਅਧੋਗਤੀ ਵਿਚ ਹੋਵੇਗੀ, ਦੁਖਤ ਹੋਵੇਗੀ, ਪੀੜਤ ਹੋਵੇਗੀ।

ਪ੍ਰਭੂ ਦਾ ਚਿੰਤਨ ਕਰਨ ਦੇ ਨਾਲ-ਨਾਲ ਨਾਰੀ ਦੇ ਅੰਦਰ ਇਹ ਪੁਰਸ਼ ਕਣ ਪੈਦਾ ਹੋ ਜਾਂਦੇ ਨੇ ਅਤੇ ਗਿਆਨ ਨੂੰ ਪੁਰਸ਼ ਆਖਿਆ ਗਿਆ ਹੈ।

**ਗਿਆਨ ਰਾਉ ਜਬ ਸੇਜੈ ਆਵੈ ਤ ਨਾਨਕ ਭੋਗੁ ਕਰੇਈ॥**
(ਮ. ੧. ਅੰਕ 359)

ਪਰ ਭਾਵਨਾ ਤੇ ਭਗਤੀ ਨਾਰੀ ਹੈ, ਜਿਵੇਂ ਗੁਰੂ ਅਰਜਨ ਦੇਵ ਜੀ ਫਰਮਾਨ ਕਰਦੇ ਨੇ:—

**ਨਿਜ ਭਗਤੀ ਸੀਲਵੰਤੀ ਨਾਰਿ॥ ਰੂਪਿ ਅਨੂਪ ਪੂਰੀ ਆਚਾਰਿ॥**
(ਸ੍ਰੀ ਗੁ ਗ੍ਰੰ ਸਾ, ਅੰਕ 370)

ਜੇ ਤਨ ਨੂੰ ਪੁਰਸ਼ ਚਾਹੀਦਾ ਹੈ, ਜੇ ਤਨ ਨੂੰ ਨਾਰੀ ਚਾਹੀਦੀ ਹੈ ਤਾਂ ਮਨ ਨੂੰ ਨਾਰੀ ਚਾਹੀਦੀ ਹੈ, ਮਨ ਨੂੰ ਵੀ ਪੁਰਸ਼ ਚਾਹੀਦਾ ਹੈ, ਪੁਰਸ਼ ਪ੍ਰਭਾਵਿਤ ਹੁੰਦਾ ਹੈ ਭਾਵਨਾ 'ਤੇ, ਦਯਾ 'ਤੇ। ਨਾਰੀ ਮਨ ਪ੍ਰਭਾਵਤ ਹੁੰਦਾ ਹੈ ਗਿਆਨ 'ਤੇ, ਸੂਰਬੀਰਤਾ 'ਤੇ, ਸੰਤੋਖ 'ਤੇ। ਇਹ ਜੋ ਇਕ-ਦੂਜੇ ਵਾਸਤੇ ਖਿੱਚ ਹੈ, ਇਹ ਪੂਰਨ ਹੋਣ ਦੀ ਤਲਾਸ਼ ਹੈ, ਅਤੇ ਪੂਰਨ ਪੁਰਖ ਵੀ ਉਹੀ ਹੈ ਕਿ ਜਿਸ ਦੇ ਗਿਆਨ ਨੂੰ ਭਾਵਨਾ ਮਿਲ ਗਈ ਜਾਂ ਜਿਸ ਦੀ ਭਾਵਨਾ ਨੂੰ ਗਿਆਨ ਮਿਲ ਗਿਆ। ਉਹ ਪੂਰਨ ਨਾਰੀ ਹੈ, ਉਹ ਪੂਰਨ ਪੁਰਸ਼ ਹੈ।

ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਪੂਰਨ ਪੁਰਖ ਨੇ। ਆਪਦੇ ਅੰਦਰ ਦੈਵੀ ਗੁਣ ਪੁਰਸ਼ਮਈ ਤਾਂ ਸਾਰੇ ਨੇ, ਨਾਰੀਮਈ ਵੀ ਪੂਰਨ ਦੇ ਪੂਰਨ ਨੇ। ਆਪਦੇ ਬੋਲਾਂ ਵਿਚ ਕੋਮਲਤਾ ਹੈ, ਮਧੁਰਤਾ ਹੈ, ਇਸੇ ਕਰਕੇ ਸਾਹਿਬ ਥਾਂ-ਥਾਂ 'ਤੇ ਕੁਝ ਐਸੇ ਵੀ ਬੋਲ ਬੋਲਦੇ ਨੇ, ਜੋ ਨਾਰੀ ਦੇ ਬੋਲ ਨੇ। ਭਗਤ ਕਬੀਰ ਵੀ ਐਸਾ ਕਹਿੰਦੇ ਨੇ।

**ਕੀਓ ਸਿੰਗਾਰੁ ਮਿਲਨ ਕੇ ਤਾਈ॥**
**ਹਰਿ ਨ ਮਿਲੇ ਜਗਜੀਵਨ ਗੁਸਾਈ॥੧॥**
**ਹਰਿ ਮੇਰੋ ਪਿਰੁ ਹਉ ਹਰਿ ਕੀ ਬਹੁਰੀਆ॥**
**ਰਾਮ ਬਡੇ ਮੈ ਤਨਕ ਲਹੁਰੀਆ॥੧॥ਰਹਾਉ॥**

(ਸ੍ਰੀ ਗੁ ਗ੍ਰੰ ਸਾ, ਅੰਕ 483)

ਕਬੀਰ ਤਾਂ ਆਪਣੇ ਆਪ ਨੂੰ ਬਹੂ ਪਏ ਸਾਬਤ ਕਰਦੇ ਨੇ ਕਿ ਮੈਂ ਰਾਮ ਦੀ ਵਹੁਟੀ ਹਾਂ। ਅਜਿਹਾ ਕਿਉਂ ? ਦਰਅਸਲ ਪੁਰਸ਼ ਤਨ ਅਤੇ ਪੁਰਸ਼ ਮਨ ਤਾਂ ਕਬੀਰ ਕੋਲ ਹੈਗਾ ਹੀ ਸੀ। ਪ੍ਰਭੂ ਚਿੰਤਨ ਦੇ ਨਾਲ ਉਹ ਕਣ ਜੋ ਨਾਰੀ ਮਈ ਸਨ, ਸੁੱਤੇ ਪਏ ਸਨ, ਉਹ ਵੀ ਜਾਗ ਪਏ। ਸੰਪੂਰਨ ਕੋਈ ਉਦੋਂ ਹੀ ਹੁੰਦਾ ਹੈ, ਜਦ ਮਨ ਦੇ ਤਲ ਤੇ ਸੰਪੂਰਨ ਹੋਵੇ ਅਤੇ ਸੰਪੂਰਨ ਮਨ ਉਹੀ ਹੈ, ਜਿਸ ਦੇ ਅੰਦਰ ਭਾਵਨਾ ਵੀ ਹੈ, ਜਿਸ ਦੇ ਅੰਦਰ ਗਿਆਨ ਵੀ ਹੈ, ਜਿਸ ਦੇ ਅੰਦਰ ਦਯਾ ਵੀ ਹੈ, ਜਿਸਦੇ ਅੰਦਰ ਸੰਤੋਖ ਵੀ ਹੈ।

ਸਾਵਣ ਦੇ ਮਹੀਨੇ ਦਾ ਸੰਦੇਸ਼ ਉਪਦੇਸ਼ ਦਿੰਦਿਆਂ ਸਾਹਿਬ ਜਗਤ ਗੁਰੂ ਬਾਬਾ ਫਰਮਾਨ ਕਰਦੇ ਹਨ—

**ਸਾਵਣਿ ਸਰਸ ਮਨਾ ਘਣ ਵਰਸਹਿ ਰੁਤਿ ਆਏ**

ਹੇ ਮਨ, ਸਾਵਣ ਦਾ ਮਹੀਨਾ ਆਇਆ ਹੈ। ਬੱਦਲ ਪਏ ਵਰਸਦੇ ਹਨ, ਚਾਰੋਂ ਪਾਸੇ ਧਰਤੀ ਸਰਸ ਗਈ ਹੈ, ਮੌਲ ਗਈ ਹੈ।

**ਮੈ ਮਨਿ ਤਨਿ ਸਹੁ ਭਾਵੈ ਪਿਰ ਪਰਦੇਸਿ ਸਿਧਾਏ॥**

ਮੇਰੇ ਮਨ ਨੂੰ ਵੀ ਗਿਆਨ ਚਾਹੀਦਾ ਹੈ। ਮੇਰਾ ਮਨ ਵੀ ਪ੍ਰਭਾਵਿਤ ਹੈ ਪ੍ਰਮਾਤਮਾ ਦੇ ਗੁਣਾਂ ਤੋਂ। ਉਸ ਨੂੰ ਲੋੜ ਹੈ। ਪਰ ਕੀ ਕੀਤਾ ਜਾਏ, ਪ੍ਰਭੂ ਤਾਂ ਦੂਰ ਹੈ, ਪ੍ਰਭੂ ਦਾ ਤਾਂ ਕੋਈ ਪਤਾ ਨਹੀਂ। ਉਹ ਤਾ ਇੰਝ ਜਾਪਦਾ ਹੈ, ਜਿਵੇਂ ਪ੍ਰਦੇਸ ਵਿਚ ਹੈ। ਸਾਵਣ ਦੇ ਮਹੀਨੇ ਵਿਚ ਉਹ ਜੀਵ ਇਸਤ੍ਰੀ ਜਿਸ ਦਾ ਹਿਰਦਾ ਰੂਪੀ ਘਰ ਸੱਖਣਾ ਹੈ ਪਤੀ ਦੇ ਬਿਨਾਂ :—

**ਪਿਰ ਘਰਿ ਨਹੀ ਆਵੈ ਮਰੀਐ ਹਾਵੈ ਦਾਮਨਿ ਚਮਕਿ ਡਰਾਏ॥**

ਵਿਛੋੜੇ ਦੇ ਕਾਰਨ ਹੌਕਿਆਂ ਵਿਚ ਰਹਿੰਦੀ ਹੈ ਦੂਜੇ ਪਾਸੇ ਬਿਜਲੀ ਚਮਕ ਕੇ ਡਰਾਉਂਦੀ ਹੈ।

**ਸੇਜ ਇਕੇਲੀ ਖਰੀ ਦੂਹੇਲੀ ਮਰਣੁ ਭਇਆ ਦੁਖੁ ਮਾਏ॥**

ਇਕੱਲੀ ਸੇਜ ਬਹੁਤ ਦੁਖਦਾਈ ਲਗਦੀ ਹੈ। ਇਕ ਤਰ੍ਹਾਂ ਇਹ ਦੁਖਦਾਈ ਵਿਛੋੜਾ ਮੌਤ ਦੇ ਬਰਾਬਰ ਹੋ ਗਿਆ।

**ਹਰਿ ਬਿਨੁ ਨੀਦ ਭੂਖ ਕਹੁ ਕੈਸੀ ਕਾਪੜੁ ਤਨਿ ਨ ਸੁਖਾਵਏ॥**

ਪਤੀ ਧਰਮਾਤਮਾ ਤੋਂ ਬਿਨਾਂ ਨੀਂਦ ਤੇ ਭੁਖ ਕਿਸ ਤਰ੍ਹਾਂ ਲਗ ਸਕਦੀ ਹੈ ਬਲਕਿ ਸਰੀਰ ਤੇ ਕਪੜਾ ਪਾਇਆ ਭੀ ਨਹੀਂ ਸੁਖਾਂਦਾ।

**ਨਾਨਕ ਸਾ ਸੋਹਗਣਿ ਕੰਤੀ ਪਿਰ ਕੈ ਅੰਕਿ ਸਮਾਵਏ॥੯॥**

ਸਾਹਿਬ ਕਹਿੰਦੇ ਨੇ ਉਹ ਜੀਵ ਇਸਤ੍ਰੀ ਸੁਹਾਗਣ ਹੈ, ਭਾਗਾਂਵਾਲੀ ਹੈ ਜੋ ਪਤੀ ਦੀ ਗਲਵਕੜੀ ਵਿਚ ਸਮਾਉਂਦੀ ਹੈ।



# 6.

# ਭਾਦੁਇ (ਭਾਦੋਂ)

ਭਾਦੁਇ ਭਰਮਿ ਭੁਲਾਣੀਆ ਦੂਜੈ ਲਗਾ ਹੇਤੁ
ਲਖ ਸੀਗਾਰ ਬਣਾਇਆ ਕਾਰਜਿ ਨਾਹੀ ਕੇਤੁ॥
ਜਿਤੁ ਦਿਨਿ ਦੇਹ ਬਿਨਸਸੀ ਤਿਤੁ ਵੇਲੈ ਕਹਸਨਿ ਪ੍ਰੇਤੁ॥
ਪਕੜਿ ਚਲਾਇਨਿ ਦੂਤ ਜਮ ਕਿਸੈ ਨ ਦੇਨੀ ਭੇਤੁ॥
ਛਡਿ ਖੜੋਤੇ ਖਿਨੈ ਮਾਹਿ ਜਿਨ ਸਿਉ ਲਗਾ ਹੇਤੁ॥
ਹਥ ਮਰੋੜੈ ਤਨੁ ਕਪੇ ਸਿਆਹਹੁ ਹੋਆ ਸੇਤੁ॥
ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ॥
ਨਾਨਕ ਪ੍ਰਭ ਸਰਣਾਗਤੀ ਚਰਣ ਬੋਹਿਥ ਪ੍ਰਭ ਦੇਤੁ॥
ਸੇ ਭਾਦੁਇ ਨਰਕਿ ਨ ਪਾਈਅਹਿ ਗੁਰੁ ਰਖਣ ਵਾਲਾ ਹੇਤੁ॥੭॥
(ਮਾਝ.ਮ. ੫ ਅੰਕ 134)

ਭਾਦੋਂ ਦੇ ਮਹੀਨੇ ਦਾ ਜੋ ਨਾਮ ਰੱਖਿਆ ਗਿਆ ਹੈ। ਬੜਾ ਹੀ ਵਿਗਿਆਨਕ, ਭਾਦੁਇ ਦੋ-ਭਾਅ, ਖਿਨ ਦੇ 'ਚ ਵਰਖਾ ਖਿਨ ਦੇ 'ਚ ਧੁੱਪ। ਕਦੀ ਠੰਢ ਹੋ ਜਾਣੀ, ਕਦੀ ਗਰਮੀ ਹੋ ਜਾਣੀ। ਕਦੀ ਜ਼ੋਰ ਦਾ ਵੱਟ ਪੈ ਜਾਣਾ, ਕਦੀ ਠੰਢੀ ਪਵਨ ਚੱਲ ਪੈਣੀ। ਇਕੋ ਹੀ ਮਹੀਨੇ ਵਿਚ ਇਹ ਦੋ ਤਰ੍ਹਾਂ ਦੇ ਭਾਅ ਇਹ ਦੋ ਵਿਪਰੀਤ ਹਾਲਤਾਂ ਭਾਦੋਂ ਦੇ ਮਹੀਨੇ ਵਿਚ ਵਾਪਰਦੀਆਂ ਹਨ, ਇਸ ਵਾਸਤੇ ਇਸ ਮਹੀਨੇ ਦਾ ਨਾਂ ਬੜਾ ਸੁੰਦਰ ਰੱਖਿਆ ਗਿਆ ਹੈ।

ਭਾਦੋਂ ਦੇ ਮਹੀਨੇ ਦਾ ਉਪਦੇਸ਼ ਕਰਦੇ ਹੋਏ ਗੁਰੂ ਅਰਜਨ ਦੇਵ ਜੀ ਫਰਮਾਨ ਕਰਦੇ ਹਨ।

''ਭਾਦੁਇ ਭਰਮਿ ਭੁਲਾਣੀਆ ਦੂਜੈ ਲਗਾ ਹੇਤੁ॥''

ਜੀਵ ਰੂਪੀ ਇਸਤ੍ਰੀ ਭਰਮ ਦੇ ਵਿਚ ਪੈ ਗਈ। ਪ੍ਰਮਾਤਮਾ ਨਾਲ ਹੇਤ ਹੈ, ਪਰ ਪ੍ਰਮਾਤਮਾ ਤੋਂ ਬਿਨਾਂ ਦੂਜੇ ਨਾਲ ਵੀ ਹੇਤ ਹੈ। ਬਿਪਰੀਤ ਦਿਸ਼ਾਵਾਂ ਵੱਲ ਉਸ ਦੀਆਂ ਮਾਨਸਿਕ ਦਿਸ਼ਾਵਾਂ ਜਾ ਰਹੀਆਂ ਹਨ, ਦੋ ਪਾਸੇ ਦੀ ਖਿੱਚ, ਦੋ ਪਾਸੇ ਦੀ

ਧਾਵਨਾ। ਛਿਨ ਦੇ ਵਿਚ ਸ਼ਾਂਤਮਈ ਬੈਠੀ ਹੈ, ਛਿਨ ਦੇ ਵਿਚ ਕ੍ਰੋਧਿਤ। ਅਕਸਰ ਦੇਖਣ ਦੇ ਵਿਚ ਆਇਆ ਹੈ, ਬਹੁਤੇ ਮਨੁੱਖ ਭਾਦੋਂ ਦਾ ਮਹੀਨਾ ਹੀ ਬਣ ਕੇ ਰਹਿ ਜਾਂਦੇ ਹਨ, ਕਦੀ ਬੜੀ ਦਯਾ ਉਤਪੰਨ ਹੋ ਜਾਂਦੀ ਏ, ਕਦੀ ਬੜੇ ਕਠੋਰ। ਕਦੇ ਬੜੇ ਮਿਲਣਸਾਰ ਦਿਖਾਈ ਦਿੰਦੇ ਹਨ ਅਤੇ ਕਦੇ ਬਹੁਤ ਘ੍ਰਿਣਾ ਤੇ ਨਫ਼ਰਤ ਨਾਲ ਭਰੇ ਹੋਏ। ਅਗਰ ਜੀਵਨ ਭਰ ਵਿਚ ਦੋ ਵਿਪਰੀਤ ਦਿਸ਼ਾਵਾਂ ਬਣੀਆਂ ਰਹਿਣ, ਉਹ ਮਨੁੱਖ ਤੇ ਐਸਾ ਹੈ ਜੈਸੇ ਭਾਦੋਂ ਦਾ ਮਹੀਨਾ। ਭਰਮ ਪੈ ਗਿਆ, ਜੋ ਸਮਝੀਏ ਉਹ ਹੋਵੇ ਨਾ, ਉਸ ਨੂੰ ਕਹਿੰਦੇ ਹਨ, "ਭਰਮ।"

**ਮਾਧਵੇ ਕਿਆ ਕਹੀਐ ਭ੍ਰਮੁ ਐਸਾ॥**
**ਜੈਸਾ ਮਾਨੀਐ ਹੋਇ ਨ ਤੈਸਾ॥੧॥ਰਹਾਉ॥**
(ਰਾਗੁ ਸੋਰਠਿ ਬਾਣੀ ਭਗਤ ਰਵਿਦਾਸ ਜੀ ਕੀ ਅੰਕ 657)

ਜੈਸੇ ਗਹਿਰੇ ਅੰਧਕਾਰ ਦੇ ਵਿਚ ਰਸਤੇ ਵਿਚ ਪਈ ਰੱਸੀ ਸੱਪ ਦਿਖਾਈ ਦਿੰਦੀ ਹੈ, ਪਰ ਸੱਪ ਹੈ ਤਾਂ ਨਹੀਂ। ਇਕ ਭਰਮ ਹੈ। ਜਗਤ ਦੇ ਵਿਚ ਜਿਨ੍ਹਾਂ-ਜਿਨ੍ਹਾਂ ਪਦਾਰਥਾਂ ਵਿਚ ਸਾਨੂੰ ਰਸ ਦਿਖਾਈ ਦਿੰਦਾ ਹੈ, ਸੁਖ ਦਿਖਾਈ ਦਿੰਦਾ ਹੈ ਬੱਸ ਸੁੱਖ ਦਿਖਾਈ ਦਿੰਦਾ, ਪਰ ਹੈ ਨਹੀਂ। ਸੁੱਖ ਤਾਂ ਕੇਵਲ ਪ੍ਰਭੂ ਨਾਮ ਦੇ ਵਿਚ ਹੈ। ਪਦਾਰਥ ਤਾਂ ਕੇਵਲ ਸਰੀਰ ਦੀਆਂ ਲੋੜਾਂ ਨੂੰ ਪੂਰੀਆਂ ਕਰ ਸਕਦੇ ਹਨ, ਸੁੱਖ ਨਹੀਂ ਦੇ ਸਕਦੇ, ਅਨੰਦ ਨਹੀਂ ਦੇ ਸਕਦੇ। ਲੋੜਾਂ ਦਾ ਪੂਰਾ ਹੋ ਜਾਣਾ ਕੁਝ ਹੋਰ ਹੈ, ਪਰ ਅਨੰਦਤ ਅਵਸਥਾ ਵਿਚ ਹੋ ਜਾਣਾ ਕੁਝ ਹੋਰ ਗਲ ਹੈ ਤਾਂ ਭਰਮ ਦੇ ਵਿਚ ਤਾਂ ਭੁੱਲਣਾ ਹੀ ਹੈ। ਦੂਜੇ ਪਾਸੇ ਪਿਆਰ ਪੈ ਗਿਆ ।

**ਲਖ ਸੀਗਾਰ ਬਣਾਇਆ ਕਾਰਜਿ ਨਾਹੀ ਕੇਤੁ॥**

ਲੱਖਾਂ ਤਰ੍ਹਾਂ ਦੇ ਧਾਰਮਿਕ ਅਡੰਬਰ ਕੀਤੇ ਹਨ। ਸੰਗਰਾਂਦ, ਪੁੰਨਿਆ, ਮੱਸਿਆ ਮਨਾਈ ਏ, ਤੀਰਥਾਂ ਦਾ ਰਟਨ ਕੀਤਾ ਹੈ, ਤਰ੍ਹਾਂ-ਤਰ੍ਹਾਂ ਦੇ ਧਾਰਮਿਕ ਚਿੰਨ੍ਹ ਧਾਰਨ ਕੀਤੇ ਹਨ, ਪਰ ਅੰਦਰ ਭਰਮ ਹੈ, ਅੰਦਰ ਦੋ-ਭਾਉ ਹਨ। ਮਿਲਾਪ ਦਾ ਜਿਹੜਾ ਇਹ ਕੰਮ ਹੈ, ਉਹ ਸਿਰੇ ਨਹੀਂ ਚੜ੍ਹ ਰਿਹਾ। ਪ੍ਰਭੂ ਮਿਲਣਾ ਨਸੀਬ ਨਹੀਂ ਹੋ ਰਿਹਾ ਅਤੇ ਸਾਰੇ ਦਾ ਸਾਰਾ ਕੀਤਾ ਹੋਇਆ ਸ਼ਿੰਗਾਰ ਵਿਅਰਥ ਜਾ ਰਿਹਾ ਹੈ।

**ਮਾਠਿ ਗੁੰਦਾਂਈ ਪਟੀਆ ਭਰੀਐ ਮਾਗ ਸੰਧੂਰੇ॥**
**ਅਗੈ ਗਈ ਨ ਮੰਨੀਆ ਮਰਉ ਵਿਸੂਰਿ ਵਿਸੂਰੇ॥**
(ਵਡਹੰਸ ਮ. ੧, ਅੰਕ 558)

**ਚੂੜਾ ਭੰਨੁ ਪਲੰਘ ਸਿਉ ਮੁੰਧੇ ਸਣੁ ਬਾਹੀ ਸਣੁ ਬਾਹਾ॥**
**ਏਤੇ ਵੇਸ ਕਰੇਦੀਏ ਮੁੰਧੇ ਸਹੁ ਰਾਤੋ ਅਵਰਾਹਾ॥**

(ਸ੍ਰੀ ਗੁ ਗ੍ਰੰ ਸਾ, ਅੰਕ 557)

ਇਹ ਤੂੰ ਜੋ ਚੂੜਾ ਪਹਿਨਿਆ ਹੋਇਆ ਹੈ, ਇਸ ਨੂੰ ਪਲੰਘ ਦੇ ਪਾਵੇ ਨਾਲ ਹੀ ਤੋੜ ਦੇ। ਕਿਉਂ ? ਤੇਰੀਆਂ ਇਨ੍ਹਾਂ ਬਾਹਵਾਂ ਨੂੰ ਪਤੀ ਦਾ ਕੰਠ ਤਾਂ ਕਦੀ ਨਸੀਬ ਹੋਇਆ ਨਹੀਂ। ਜੋ ਬਾਹਵਾਂ ਕਦੀ ਹਾਰ ਨਹੀਂ ਬਣੀਆਂ ਕੰਠ ਦਾ, ਤੋੜ ਦੇ ਉਸ ਚੂੜੇ ਨੂੰ। ਇਤਨਾ ਜ਼ੋਰ ਨਾਲ ਪਾਵੇ 'ਤੇ ਹੱਥ ਮਾਰ, ਤੇਰੀ ਬਾਂਹ ਵੀ ਟੁੱਟ ਜਾਵੇ। ਸ਼ਿੰਗਾਰ ਤਾਂ ਉਹੀ ਮਹਾਨ ਹੈ, ਜੋ ਪਿਆਰਾ ਲੱਗੇ, ਪ੍ਰਵਾਨ ਹੋ ਜਾਵੇ, ਨਹੀਂ ਤਾਂ ਸ਼ਿੰਗਾਰ ਵਿਅਰਥ ਚਲਾ ਜਾਂਦਾ ਹੈ।

ਸਤਿਗੁਰੂ ਇਥੇ ਫਰਮਾਨ ਕਰਦੇ ਹਨ ਕਿ ਬੜਾ ਹੀ ਧਾਰਮਿਕ ਸ਼ਿੰਗਾਰ ਕੀਤਾ ਪ੍ਰਭੂ ਦੀ ਪ੍ਰਸ਼ੰਸਾ ਲਈ। ਦੁਨੀਆਂ ਵਿਚ ਤਰ੍ਹਾਂ-ਤਰ੍ਹਾਂ ਦੇ ਧਾਰਮਿਕ ਚਿੰਨ੍ਹ ਹਨ, ਧਾਰਮਿਕ ਰੂਪ-ਰੇਖਾ, ਧਾਰਮਿਕ ਸ਼ਿੰਗਾਰ ਹਨ। ਪਰ ਸ਼ਿੰਗਾਰ ਉਹੀ ਮਹਾਨ ਹੈ, ਜੋ ਪ੍ਰਮਾਤਮਾ ਨੂੰ ਪਿਆਰਾ ਲੱਗ ਜਾਏ ਅਤੇ ਪ੍ਰਮਾਤਮਾ ਨੂੰ ਪ੍ਰਵਾਨ ਹੋ ਜਾਏ ਵਰਨਾ ਸਾਰਾ ਸ਼ਿੰਗਾਰ ਵਿਅਰਥ ਚਲਾ ਗਿਆ।

**ਜਿਤੁ ਦਿਨਿ ਦੇਹਿ ਬਿਨਸਸੀ ਤਿਤੁ ਵੇਲੈ ਕਹਸਨਿ ਪ੍ਰੇਤੁ॥**

ਇਹ ਸੋਹਣੀ ਦੇਹੀ, ਜਿਸ ਨੂੰ ਹਰ ਵਕਤ ਸ਼ਿੰਗਾਰਿਆ, ਸੰਵਾਰਿਆ ਅਤੇ ਪਿਆਰ ਕੀਤਾ। ਬੜੀ ਹਿਫਾਜ਼ਤ ਨਾਲ ਇਸ ਨੂੰ ਰੱਖਿਆ ਅਤੇ ਬੜਿਆਂ ਨਾਲ ਸੰਬੰਧ ਜੋੜਿਆ। ਬਹੁਤ ਸਾਰੇ ਤੈਨੂੰ ਸੰਬੰਧੀ ਸਮਝਦੇ ਹਨ, ਪਰ ਜਿਸ ਦਿਨ ਇਸ ਦੇਹੀ ਵਿਚੋਂ ਪ੍ਰਾਣ ਪੰਖੇਰੂ ਉਡ ਜਾਣਗੇ, ਇਹੀ ਸੰਬੰਧੀ ਕਹਿਣਗੇ, "ਇਹ ਤਾਂ ਪ੍ਰੇਤ ਹੈ, ਕੱਢੋ ਘਰ ਵਿਚੋਂ, ਛੇਤੀ ਕੱਢੋ, ਜਲਦੀ ਕੱਢੋ।"

**ਪਕੜਿ ਚਲਾਇਨਿ ਦੂਤ ਜਮ ਕਿਸੈ ਨ ਦੇਨੀ ਭੇਤੁ॥**

ਨਵੇਂ ਸੰਬੰਧ ਜੁੜਨਗੇ, ਜਮਦੂਤਾਂ ਦੇ ਨਾਲ ਨਵੇਂ ਜਨਮ, ਅਗਲੇ ਜਨਮ। ਇਨ੍ਹਾਂ ਜਮਦੂਤਾਂ ਨੇ ਕਿਹੜੇ ਜਨਮਾਂ ਵਿਚ ਪਾ ਦਿੱਤਾ, ਇਹ ਕਿਸੇ ਨੂੰ ਕੋਈ ਪਤਾ ਨਹੀਂ। ਪੁਰਾਣੇ ਸੰਬੰਧੀਆਂ ਨੂੰ ਕੋਈ ਪਤਾ ਨਹੀਂ ਕਿ ਕਿੱਥੇ ਗਿਆ ? ਕਿਹੜੀ ਥਾਂ ਜਾ ਕੇ ਜੰਮਿਆ ? ਕਿੱਥੇ ਗਰਭ ਵਿਚ ਇਹ ਪ੍ਰਵੇਸ਼ ਕਰ ਗਿਆ ? ਕਿਸੇ ਨੂੰ ਕੁਝ ਵੀ ਬੋਧ ਨਹੀਂ। ਲੇਕਿਨ ਦੁੱਖ ਹੈ ਕਿ ਵਿਛੋੜਾ ਹੋ ਗਿਆ। ਦੇਹੀ ਵਿਛੜ ਗਈ।

ਸਾਹਿਬ ਅਗਾਂਹ ਚੱਲ ਕੇ ਫਰਮਾਨ ਕਰਦੇ ਹਨ:—

**ਛਡਿ ਖੜੋਤੇ ਖਿਨੈ ਮਾਹਿ ਜਿਨ ਸਿਉ ਲਗਾ ਹੇਤੁ॥**

ਜਿਨ੍ਹਾਂ ਨਾਲ ਬੜਾ ਸਨੇਹ ਸੀ, ਜਿਨ੍ਹਾਂ ਤੋਂ ਸਦਕੇ ਜਾਣ ਨੂੰ, ਕੁਰਬਾਨ ਹੋਣ ਨੂੰ ਹਰ ਵਕਤ ਜੀਅ ਕਰਦਾ ਸੀ, ਇਕ ਛਿਨ ਦੇ ਵਿਚ ਹੀ ਸਾਥ ਛੱਡ ਗਏ ਅਤੇ ਸਿਰਫ਼ ਮਰਘਟ ਤੱਕਦਾ ਹੀ ਸਾਥ ਨਿਭਾਇਆ। ਤਨਹਾਈ ਹੀ ਛੋੜ ਕੇ ਚਲੇ ਆਏ, ਸੰਬੰਧ ਟੁੱਟ ਗਏ। ਸਾਹਿਬ ਕਹਿੰਦੇ ਹਨ:—

**ਹਥ ਮਰੋੜੈ ਤਨੁ ਕਪੇ ਸਿਆਹਹੁ ਹੋਆ ਸੇਤੁ॥**

ਆਖਰੀ ਪ੍ਰਾਣ ਜਦ ਨਿਕਲਦੇ ਹਨ, ਧਾਰਮਿਕ ਵਿਦਵਾਨਾਂ ਦਾ ਐਸਾ ਕਹਿਣਾ ਹੈ ਕਿ ਆਖਰੀ ਪ੍ਰਾਣ ਨਾਭੀ ਵਿਚ ਹੁੰਦੇ ਹਨ, ਜਿਸ ਨੂੰ ਧੁੰਨੀ ਵੀ ਕਹਿੰਦੇ ਹਨ। ਦਰਅਸਲ ਧੁੰਨ(ਆਵਾਜ਼) ਇਥੋਂ ਹੀ ਉਤਪੰਨ ਹੁੰਦੀ ਏ। ਜਦ ਧੁੰਨੀ ਤੋਂ ਇਹ ਆਵਾਜ਼ ਉੱਠਦੀ ਹੈ, ਇਸ ਨੂੰ ਕਹਿੰਦੇ ਨੇ, ''**ਪਰਾ ਬਾਣੀ**'' ਅਤੇ ਇਹ ਆਵਾਜ਼ ਜਦ ਹਿਰਦੇ ਤਕ ਪਹੁੰਚਦੀ ਹੈ ਇਸ ਨੂੰ ਆਖਦੇ ਹਨ ''**ਪਸੰਤੀ**''। ਇਹ ਜਦ ਕੰਠ ਤਕ ਪਹੁੰਚੀ ਏ ਇਸਨੂੰ ਕਹਿੰਦੇ ਨੇ ''**ਮਧਿਮਾ**'' ਅਤੇ ਜਦ ਰਸਨਾ ਬਿਆਨ ਕਰ ਦਿੰਦੀ ਏ, ਇਸ ਨੂੰ ਕਹਿੰਦੇ ਨੇ, ''**ਬੈਖਾਰੀ**''। ਇਹ ਜੋ ਜ਼ਬਾਨ ਬੋਲ ਰਹੀ ਏ, ਇਹ ਪਹਿਲੇ ਨਾਭੀ ਤੋਂ ਉਠਦੀ ਹੈ। ਧੁੰਨੀ ਦਾ ਮਤਲਬ ਹੀ ਇਹ ਹੈ ''ਧੁੰਨ'' ਯਾਨੀ ਆਵਾਜ਼ ਪਹਿਲੋਂ ਇਥੋਂ ਹੀ ਉੱਠਦੀ ਹੈ। ਜਦ ਅਸੀਂ ਬੋਲਦੇ ਹਾਂ ਤਾਂ ਇਹ ਨਾਭੀ ਅੱਧੀ ਹੀ ਖੁਲ੍ਹਦੀ ਹੈ, ਪੂਰੀ ਨਹੀਂ ਖੁਲ੍ਹਦੀ। ਇਹ ਨਾਭੀ ਪੂਰਾ ਖੁੱਲ੍ਹ ਗਈ ਹੈ ਤਾਂ ਅੰਦਰ ਅੱਠੇ ਪਹਿਰ ਅਨਹਦ ਨਾਦ ਦੀ ਧੁਨੀ ਚਲ ਪੈਂਦੀ ਹੈ। ਉਹ ਬੰਦਾ ਫਿਰ ਪ੍ਰਮਾਤਮਾ ਨੂੰ ਸੁਣਦਾ ਹੈ। ਉਹ ਜਿਤਨਾ ਵੀ ਬੋਲਦਾ ਹੈ, ਉਸ ਨੂੰ ਐਸਾ ਮਹਿਸੂਸ ਹੁੰਦਾ ਕਿ ਹੁਣ ਮੈਂ ਨਹੀਂ, ਮੈਂ ਤਾਂ ਰਿਹਾ ਹੀ ਨਹੀਂ, ਹੁਣ ਜੋ ਕੁਝ ਬੋਲ ਰਿਹਾ ਹੈ, ਪ੍ਰਮਾਤਮਾ ਬੋਲ ਰਿਹਾ। ਜੈਸੇ ਗੁਰੂ ਨਾਨਕ ਪਾਤਸ਼ਾਹ ਕਹਿੰਦੇ ਨੇ:—

**''ਹਉ ਆਪਹੁ ਬੋਲਿ ਨ ਜਾਣਦਾ ਮੈ ਕਹਿਆ ਸਭੁ ਹੁਕਮਾਉ ਜੀਉ॥**

(ਰਾਗ ਸੂਹੀ ਮ. ੧, ਅੰਕ 763)

ਮੈਂ ਤਾਂ ਉਹਦੇ ਹੁਕਮ ਦੇ ਵਿਚ ਸਭ ਕੁਝ ਕਹਿ ਰਿਹਾ ਹਾਂ। ਉਹ ਹੀ ਬੋਲ ਰਿਹਾ, ਮੈਂ ਕਿਥੇ ਪਿਆ ਬੋਲਦਾਂ ਹਾਂ ?

**ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ॥**

(ਤਿਲੰਗ ਮ. ੧, ਅੰਕ 722)

ਇਹ ਇਸ ਗੱਲ ਦਾ ਸਬੂਤ ਹੈ ਕਿ ਨਾਭੀ ਪੂਰਨ ਰੂਪ ਵਿਚ ਖੁੱਲ੍ਹ ਗਈ ਹੈ। ਇਕ ਹੋਰ ਅਵਸਥਾ ਹੈ, ਜਦ ਇਹ ਨਾਭੀ ਪੂਰੀ ਦੀ ਪੂਰੀ ਖੁੱਲਦੀ ਹੈ, ਉਹ ਹੈ ਜਦ ਆਖਰੀ ਪ੍ਰਾਣ ਨਿਕਲਦੇ ਹਨ। ਪ੍ਰਾਣ ਪੈਰਾਂ 'ਚ ਨਿਕਲ ਗਏ, ਅੱਖਾਂ 'ਚੋਂ ਨਿਕਲ ਗਏ, ਕੰਨਾਂ 'ਚੋਂ ਨਿਕਲ ਗਏ, ਸਾਰੇ ਸਰੀਰ ਵਿਚੋਂ ਪ੍ਰਾਣ ਨਿਕਲੇ, ਆਖਰੀ ਪ੍ਰਾਣ ਜੋ ਨਾਭੀ ਦੇ ਵਿਚ ਹੈ, ਉਸੇ ਦਾ ਵਾਰ-ਵਾਰ ਗੁਰੂ ਗ੍ਰੰਥ ਸਾਹਿਬ ਜੀ ਵਿਚ ਇਸ਼ਾਰਾ ਹੈ, "**ਆਜੁ ਕਾਲਿ ਖੂਲ੍ਹੈ ਤੇਰੀ ਗਾਂਠੁਲੀ॥**" ਅੱਜਕਲ੍ਹ ਹੀ ਤੇਰੀ ਨਾਭੀ ਦੀ ਗੰਢ ਖੁੱਲਣ ਵਾਲੀ ਹੈ। ਮੌਤ ਇਕ ਐਸੀ ਚੋਟ ਹੈ, ਜਿਸ ਨਾਲ ਨਾਭੀ ਖੁਲ੍ਹਦੀ ਹੈ। ਇਕ ਸਿਮਰਨ ਦੀ ਚੋਟ ਜਦ ਸਿਖਰ 'ਤੇ ਪਹੁੰਚਦੀ ਹੈ ਤਾਂ ਵੀ ਨਾਭੀ ਖੁੱਲਦੀ ਹੈ। ਉਸ ਵਕਤ ਵੀ ਇਕ ਮੌਤ ਹੁੰਦੀ ਹੈ, ਮਨ ਦੀ ਮੌਤ ਹੋ ਜਾਂਦੀ ਹੈ। ਪਰ ਜਦ ਮਨ ਮਰਦਾ ਹੈ ਤੇ ਤਨ ਜ਼ਿੰਦਾ ਰਹਿ ਜਾਂਦਾ ਹੈ, ਉਦੋਂ ਉਸ ਮਨੁੱਖ ਦੀ ਜ਼ਿੰਦਗੀ ਈਸ਼ਵਰਮਈ ਹੋ ਜਾਂਦੀ ਹੈ। ਹੁਣ ਅੱਠੇ ਪਹਿਰ ਉਸ ਦੇ ਅੰਦਰ ਧੁਨੀ ਚੱਲ ਰਹੀ ਹੈ, ਪ੍ਰਮਾਤਮਾ ਦਾ ਨਾਮ ਉਸ ਦੇ ਅੰਦਰ ਵੱਜ ਰਿਹਾ ਹੈ। ਉਹ ਹਰ ਵਕਤ ਉਸੇ ਨੂੰ ਸੁਣ-ਸੁਣ ਕੇ ਅਨੰਦਤ ਹੁੰਦਾ ਹੈ।

ਜਿਸ ਵਕਤ ਇਹ ਨਾਭੀ ਖੁੱਲਦੀ ਹੈ ਤਾਂ ਬੰਦੇ ਦੀਆਂ ਮੁੱਠੀਆਂ ਬੰਦ ਹੁੰਦੀਆਂ ਹਨ, ਤਨ ਤੇ ਕੰਬਣੀ ਛਿੜ ਜਾਂਦੀ ਹੈ, ਦੰਦ ਵੱਜਦੇ ਹਨ। ਇਹ ਹਾਲਤ ਹੋਵੇ ਤਾਂ ਸਮਝ ਲੈਣਾ ਜਾਂ ਤਾਂ ਮਨ ਦੀ ਮੌਤ ਹੋ ਰਹੀ ਹੈ ਜਾਂ ਤਨ ਦੀ ਮੌਤ ਹੋ ਰਹੀ ਹੈ। ਜਦ ਸਿਮਰਨ ਚਰਮ-ਸੀਮਾ ਤੱਕ ਪਹੁੰਚਦਾ ਹੈ, ਉਦੋਂ ਵੀ ਕੰਬਣੀ ਛਿੜ ਜਾਂਦੀ ਹੈ। ਐਸੀ ਹਾਲਤ ਨੂੰ ਵੇਖ ਕੇ ਕਈ ਵਾਰੀ ਘਰ ਵਾਲੇ ਘਬਰਾ ਜਾਂਦੇ ਹਨ। ਇਹ ਕਿਤੇ ਪਾਗ਼ਲ ਤਾਂ ਨਹੀਂ ਹੋ ਗਿਆ। ਇਹਨੂੰ ਕਿਤੇ ਬੁਖ਼ਾਰ ਤਾਂ ਨਹੀਂ ਚੜ੍ਹਿਆ। ਪਿੰਡਾ (Body) ਤੇ ਆਮ ਹਾਲਤ ਵਿਚ ਹੁੰਦਾ, ਨਬਜ਼ ਠੀਕ ਚੱਲ ਰਹੀ ਹੁੰਦੀ ਹੈ। ਸਰੀਰ ਦੀ ਸਾਰੀ ਕਿਰਿਆ ਠੀਕ ਚੱਲ ਰਹੀ ਹੁੰਦੀ ਹੈ, ਪਰ ਕੰਬਣੀ ਛਿੜ ਜਾਂਦੀ ਹੈ। ਪਹਿਚਾਣ ਕੀ ਹੈ ? ਸਾਹਿਬ ਦੱਸਦੇ ਨੇ:—

**ਹਥ ਮਰੋੜੈ ਤਨੁ ਕਪੇ ਸਿਆਹਹੁ ਹੋਆ ਸੇਤੁ॥**

ਹੱਥਾਂ ਵਿਚ ਮਰੋੜ ਪੈਂਦੇ ਹਨ। ਮੁੱਠੀਆਂ ਮੀਚਦਾ ਹੈ, ਕੰਬਣੀ ਛਿੜੀ ਹੈ। ਜੈਸੇ ਇਹ ਗੰਢ ਖੁੱਲ੍ਹੀ, ਆਖ਼ਰੀ ਪ੍ਰਾਣ ਨਿਕਲਿਆ। ਤਨ ਦੇ ਉੱਤੇ ਸਿਆਹੀ ਛਾ ਗਈ ਅਤੇ ਫਿਰ ਤਨ ਸਫੈਦ ਚਿੱਟਾ ਹੋ ਗਿਆ, ਕਿਉਂਕਿ ਖ਼ੂਨ ਪਾਣੀ ਹੋ ਜਾਂਦਾ ਹੈ ਅਤੇ ਸਰੀਰ ਆਪਣਾ ਰੰਗ ਬਦਲ ਲੈਂਦਾ ਹੈ। ਹੁਣ ਸਾਹਿਬ ਕਹਿੰਦੇ ਹਨ:—

**ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ॥**

ਜੋ ਕੁਝ ਇਹ ਬੀਜਦਾ ਰਿਹਾ ਅਤੇ ਜੀਵਨ ਭਰ ਜੋ ਬੀਜਿਆ, ਜੋ ਕੁਝ ਬੀਜ-ਬੀਜ ਕੇ ਇਸ ਨੇ ਖਾਧਾ ਹੈ ਤੇ ਜੋ ਕੁਝ ਬਚ ਗਿਆ ਹੈ, ਉਹੀ ਇਸ ਨੂੰ ਪ੍ਰਾਪਤ ਹੋਵੇਗਾ। ਖੇਡ ਸਾਰੀ ਕਰਮਾਂ ਦੀ ਹੈ, ਬੀਜੇ ਹੋਏ ਬੀਜਾਂ ਦੀ ਹੈ।

**ਨਾਨਕ ਪ੍ਰਭ ਸਰਣਾਗਤੀ ਚਰਣ ਬੋਹਿਥ ਪ੍ਰਭੂ ਦੇਤੁ॥**

ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਭਾਦੋਂ ਦੇ ਮਹੀਨੇ ਦਾ ਉਪਦੇਸ਼ ਕਰਦਿਆਂ ਹੋਇਆਂ ਫਰਮਾਨ ਕਰਦੇ ਨੇ, ''ਅਰਦਾਸ ਕਰ ਪਰੀ-ਪੂਰਨ ਪ੍ਰਮਾਤਮਾ ਦੇ ਚਰਨਾਂ ਵਿਚ ਕਿ ਹੇ ਪ੍ਰਭੂ ! ਮੈਂ ਸ਼ਰਨਾਗਤ ਹਾਂ, ਤੇਰੀ ਸ਼ਰਨ ਦੇ ਵਿਚ ਹਾਂ, ਤੂੰ ਮਿਹਰ ਕਰ, ਬਖਸ਼ਿਸ਼ ਕਰ, ਆਪਣੇ ਗੁਣਾਂ ਦਾ ਜਹਾਜ਼ ਦੇ, ਮੈਂ ਭਵ-ਸਾਗਰ ਤੋਂ ਪਾਰ ਹੋਵਾਂ।

**ਸੇ ਭਾਦੁਇ ਨਰਕਿ ਨ ਪਾਈਅਹਿ ਗੁਰੁ ਰਖਣ ਵਾਲਾ ਹੇਤੁ॥੭॥**

ਜੇ ਗੁਰੂ ਰਖਵਾਲਾ ਹੋਵੇ ਅਤੇ ਜਿਨ੍ਹਾਂ ਦੇ ਅੰਦਰ ਗੁਰੂ ਦਾ ਪਿਆਰ ਹੋਵੇ। ਭਾਦੋਂ ਦੇ ਮਹੀਨੇ ਦਾ ਉਪਦੇਸ਼, ਉਹ ਨਰਕਾਂ ਵਿਚ ਨਹੀਂ ਜਾਂਦੇ। ਉਹ ਦੁਖਿਤ ਨਹੀਂ ਹੁੰਦੇ, ਉਹ ਪੀੜਤ ਨਹੀਂ ਹੁੰਦੇ। ਸਾਰਾ ਮਹੀਨੇ ਉਨ੍ਹਾਂ ਲਈ ਅਨੰਦਮਈ ਹੁੰਦਾ ਹੈ।



**ਭਾਦਉ ਭਰਮਿ ਭੁਲੀ ਭਰਿ ਜੋਬਨਿ ਪਛੁਤਾਣੀ॥**
**ਜਲ ਥਲ ਨੀਰਿ ਭਰੇ ਬਰਸ ਰੁਤੇ ਰੰਗੁ ਮਾਣੀ॥**
**ਬਰਸੈ ਨਿਸਿ ਕਾਲੀ ਕਿਉ ਸੁਖੁ ਬਾਲੀ ਦਾਦਰ ਮੋਰ ਲਵੰਤੇ॥**
**ਪ੍ਰਿਉ ਪ੍ਰਿਉ ਚਵੈ ਬਬੀਹਾ ਬੋਲੇ ਭੁਇਅੰਗਮ ਫਿਰਹਿ ਡਸੰਤੇ॥**
**ਮਛਰ ਡੰਗ ਸਾਇਰ ਭਰ ਸੁਭਰ ਬਿਨੁ ਹਰਿ ਕਿਉ ਸੁਖੁ ਪਾਈਐ॥**
**ਨਾਨਕ ਪੂਛਿ ਚਲਉ ਗੁਰ ਅਪੁਨੇ ਜਹ ਪ੍ਰਭੁ ਤਹ ਹੀ ਜਾਈਐ॥੧੦॥**
(ਅੰਕ 1108)

**ਭਾਦਉ ਭਰਮਿ ਭੁਲੀ....।।**

ਭਾਦੋਂ ਦਾ ਮਹੀਨਾ, ਇਸ ਨੇ ਭਰਮ ਪੈਦਾ ਕਰ ਦਿੱਤਾ। ਜਵਾਨੀ ਵਾਕਿਆਈ ਭਾਦੋਂ ਦਾ ਮਹੀਨਾ ਹੈ, ਔਰ ਭਰਮ ਵਿਚ ਹੈ, ਕਿਉਂਕਿ ਸਤਿਗੁਰੂ ਸਾਫ ਕਹਿੰਦੇ ਨੇ, ''**ਭਰਿ ਜੋਬਨਿ ਪਛੁਤਾਣੀ**'' ਪੂਰਾ ਜੋਬਨ, ਜਵਾਨੀ। ਯੁਵਾ

ਅਵੱਸਥਾ ਵਿਚ ਵਸਤੂਆਂ ਜੈਸੀਆਂ ਹੁੰਦੀਆਂ ਨੇ ਸਹੀ ਰੂਪ ਵਿਚ ਨਹੀਂ ਦਿਖਾਈ ਦਿੰਦੀਆਂ। ਵਸਤੂ ਕੁਝ ਹੋਰ ਹੈ, ਦਿਖਾਈ ਕੁਝ ਹੋਰ ਦਿੰਦੀ ਏ। ਵੈਸੇ ਤਾਂ ਇਹ ਗੱਲ ਸਪੱਸ਼ਟ ਹੈ ਕਿ ਜ਼ਿੰਦਗੀ ਦੀਆਂ ਤਿੰਨ ਅਵਸਥਾਵਾਂ ਨੇ, ਬਚਪਨਾ, ਜਵਾਨੀ ਔਰ ਬਿਰਧ ਅਵੱਸਥਾ। ਬੱਚੇ ਨੂੰ ਇਕ ਗੁਲਾਬ ਦਾ ਫੁੱਲ ਜੋ ਦਿਖਾਈ ਦੇ ਰਿਹਾ, ਜਵਾਨ ਨੂੰ ਉਹੀ ਕੁਝ ਹੋਰ ਦਿਖਾਈ ਦੇ ਰਿਹਾ ਹੈ ਔਰ ਇਕ 80-85 ਸਾਲ ਦਾ ਬਿਰਧ ਜਦ ਉਸ ਫੁੱਲ ਨੂੰ ਵੇਖਦਾ ਤਾਂ ਉਹ ਕਿਸੇ ਹੋਰ ਰੂਪ ਵਿਚ ਵੇਖਦਾ ਹੈ। ਉਮਰ ਦੇ ਤਕਾਜ਼ੇ ਨਾਲ ਸਭ ਕੁਝ ਬਦਲਦਾ ਹੈ। ਦ੍ਰਿਸ਼ਟੀ ਵੀ ਬਦਲਦੀ ਹੈ।

ਪਰ ਜਵਾਨੀ ਇਕ ਐਸੀ ਅਵੱਸਥਾ ਹੈ ਜਿਸ ਵਿਚ ਭਰਮ ਹੀ ਭਰਮ ਹੈ। ਬੱਚੇ ਕੋਲ ਅਗਿਆਨ ਹੈ ਤੇ ਉਹ ਅਗਿਆਨ ਦੀ ਦ੍ਰਿਸ਼ਟੀ ਹਰ ਪਾਸੇ ਫੈਲਾਉਂਦਾ ਹੈ। ਬੁੱਢੇ ਕੋਲ ਗਿਆਨ ਹੈ, ਉਹ ਸੋਚ ਵਿਚਾਰ ਨਾਲ ਹਰ ਵਸਤੂ ਨੂੰ ਦੇਖਦਾ ਤੇ ਅਪਣਾਉਂਦਾ ਹੈ। ਪਰ ਜੋ ਜੁਆਨ ਹੈ, ਇਹਦੇ ਕੋਲ ਭਰਮ ਹੈ, ਬਹੁਤ ਵੱਡਾ ਭਰਮ। ਵਸਤੂ ਕੁਝ ਹੋਰ ਹੈ, ਉਹਨੂੰ ਸਮਝਦਾ ਕੁਝ ਹੋਰ ਹੈ। ਅੰਦਰ ਉਛਾਲ ਹੈ ਖ਼ੂਨ ਦੇ ਵਿਚ। ਇਸ ਵਾਸਤੇ ਜੁਆਨੀ ਤੇ ਇਕ ਹੜ੍ਹ ਹੈ। ਜੈਸੇ ਹੜ੍ਹ ਦੇ ਵਿਚ ਬੇੜੀ ਠੇਲ੍ਹਣੀ ਤੇ ਪਾਰ ਕਰਨੀ ਅਤਿ ਕਠਿਨ ਹੈ, ਜਵਾਨੀ ਵਿਚ ਪਵਿੱਤਰਤਾ ਕਾਇਮ ਰੱਖਣੀ ਤੇ ਪ੍ਰਭੂ ਦਾ ਮਿਲਾਪ ਹਾਸਲ ਕਰਨਾ ਬਹੁਤ ਔਖਾ ਹੈ। ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਫਰੀਦ ਦੇ ਸਲੋਕਾਂ ਵਿਚ ਇਕ ਬੜਾ ਸੁੰਦਰ ਫਰਮਾਨ ਕਰਦੇ ਨੇ :–

**ਮਹਲਾ ੫॥**

**ਫਰੀਦਾ ਉਮਰ ਸੁਹਾਵੜੀ ਸੰਗਿ ਸਵੰਨੜੀ ਦੇਹ॥**
**ਵਿਰਲੇ ਕੇਈ ਪਾਈਅਨਿ ਜਿਨ੍ਹਾਂ ਪਿਆਰੇ ਨੇਹ॥੮੩॥**

(ਮ. ੫ ਅੰਕ 1382)

ਜਵਾਨ ਉਮਰ ਹੋਵੇ, ਕੰਚਨ ਵਰਗੀ ਕਾਇਆਂ ਹੋਵੇ, ਖ਼ੂਬਸੂਰਤੀ ਹੋਵੇ, ਕੋਈ ਵਿਰਲੇ ਹੀ ਜਵਾਨ ਨੇ, ਜੋ ਆਤਮਾ ਦੀ ਖ਼ੂਬਸੂਰਤੀ ਤੋਂ ਪ੍ਰੇਰਿਤ ਹੋ ਸਕਣ, ਮੋਹਿਤ ਹੋ ਸਕਣ। ਬੁਢੇਪੇ ਵਿਚ ਤਨ ਕਰੂਪ ਹੋ ਜਾਂਦਾ ਹੈ, ਉਮਰ ਦੇ ਤਕਾਜ਼ੇ ਕਰਕੇ ਮਨ ਸੁੰਦਰ ਹੋ ਜਾਂਦਾ ਹੈ। ਉਹਦੇ ਵਿਚ ਕੁਝ ਸ਼ਾਂਤੀ ਆ ਜਾਂਦੀ ਹੈ। ਕੁਝ ਠਹਿਰਾਓ ਆ ਜਾਂਦਾ ਹੈ। ਕੁਝ ਸਬਰ ਆ ਜਾਂਦਾ ਹੈ। ਕੁਝ ਦੂਰ-ਦ੍ਰਿਸ਼ਟੀ ਆ ਜਾਂਦੀ ਹੈ। ਜਵਾਨੀ ਦਾ ਨਾਂ ਹੀ ਸੁਹੱਪਣ ਹੈ, ਹੋਰ ਕੋਈ ਖ਼ੂਬਸੂਰਤੀ ਨਹੀਂ, ਪਰ ਜਵਾਨੀ ਵਿਚ ਜਿਤਨਾ ਤਨ ਖ਼ੂਬਸੂਰਤ ਹੈ, ਮਨ ਉਤਨਾ ਬਦਸੂਰਤ ਹੈ। ਇਹ ਤਨ ਦੇ ਤਲ ਤੇ ਕੁਝ ਹੋਰ ਹੈ, ਮਨ ਦੇ ਤਲ 'ਤੇ ਕੁਝ ਹੋਰ ਹੈ। ਇਹ ਤਾਂ ਭਾਦੋਂ

ਦਾ ਮਹੀਨਾ ਬਣਿਆ ਹੋਇਆ ਹੈ। ਬਹੁਤ ਭਰਮ-ਭੁਲੇਖੇ ਪੈਦਾ ਹੋ ਗਏ, ਔਰ ਇਨ੍ਹਾਂ ਭਰਮਾਂ ਕਰਕੇ ਪ੍ਰਮਾਤਮਾ ਨਾਲ ਦੂਰੀ ਵਧਦੀ ਗਈ।

**ਜਲ ਥਲ ਨੀਰਿ ਭਰੇ ਬਰਸ ਰੁਤੇ ਰੰਗੁ ਮਾਣੀ॥**

ਭਾਵੇਂ ਬੱਦਲ ਤਾਂ ਬਰਸਦੇ ਪਏ ਨੇ, ਸਰੋਵਰ ਭਰ ਗਏ ਨੇ, ਧਰਤੀ ਸਰਸ ਗਈ ਏ, ਬਹੁਤ ਸੋਹਣੀ ਰੁੱਤ ਬਣੀ ਹੋਈ ਹੈ, ਪਰ ਕੀਤਾ ਕੀ ਜਾਏ ਜੁਆਨੀ ਦਾ ਭਰਮ! ਭਾਵੇਂ ਸਤਿਸੰਗ ਦੇ ਸਰੋਵਰ ਤਾਂ ਭਰੇ ਪਏ ਨੇ, ਗੁਰੂ ਬੱਦਲ ਤਾਂ ਬਰਸਦਾ ਪਿਆ ਹੈ, ਕੀਰਤਨ ਦੇ ਰਾਹੀਂ ਕਥਾ ਦੇ ਰਾਹੀਂ, ਪਰ ਕੀਤਾ ਕੀ ਜਾਏ ਜੁਆਨੀ ਦਾ ਭਰਮ!! ਸਰੋਵਰ ਦਾ ਜਲ ਪੀਣਾ ਨਸੀਬ ਨਹੀਂ। ਇਨ੍ਹਾਂ ਬੂੰਦਾਂ ਤੋਂ ਸਰਸ਼ਾਰ ਹੋਣਾ, ਇਹ ਲੋੜ ਨਹੀਂ ਸਮਝਦਾ। ਇਹੀ ਕਾਰਨ ਹੈ ਕਿ ਸਤਿਸੰਗ ਦੇ ਵਿਚ ਬਿਰਧ ਅਵਸਥਾ ਜਾਂ ਢਲੀ ਹੋਈ ਉਮਰ ਦੇ ਲੋਕ ਜ਼ਿਆਦਾ ਹੁੰਦੇ ਨੇ। ਗੁਰੂ ਨੂੰ ਬੱਦਲ ਨਾਲ ਤਸ਼ਬੀਹ ਦਿੱਤੀ ਹੈ, ਸਤਿਸੰਗ ਨੂੰ ਸਰੋਵਰ ਨਾਲ ਤਸ਼ਬੀਹ ਦਿੱਤੀ ਹੈ ਕਬੀਰ ਨੇ ਵੀ :—

**ਕਬੀਰ ਅੰਬਰ ਘਨਹਰੁ ਛਾਇਆ ਬਰਖਿ ਭਰੇ ਸਰ ਤਾਲ॥**
**ਚਾਤ੍ਰਿਕ ਜਿਉ ਤਰਸਤ ਰਹੈ ਤਿਨ ਕੋ ਕਉਨੁ ਹਵਾਲੁ॥੧੨੪॥**

(ਸ੍ਰੀ ਗੁ ਗ੍ਰੰ ਸਾ, ਅੰਕ 1371)

ਬਰਸ ਰਿਹਾ ਹੈ ਗੁਰੂ, ਤੇ ਭਰ ਗਏ ਨੇ ਸਤਿਸੰਗ ਦੇ ਸਰੋਵਰ ਤੇ ਫਿਰ ਵੀ, ਕੋਈ ਪਿਆਸਾ ਵਿਆਕੁਲ ਘੁੰਮ ਰਿਹਾ ਹੈ, ਇਹ ਤਾਂ ਫਿਰ ਉਸ ਦੀ ਅਗਿਆਨਤਾ ਹੈ।

**ਬਰਸੈ ਨਿਸਿ ਕਾਲੀ ਕਿਉ ਸੁਖੁ ਬਾਲੀ ਦਾਦਰ ਮੋਰ ਲਵੰਤੇ॥**

ਦੂਸਰਾ ਖਿਆਲ, **'ਕਿਉਂ ਸੁਖ ਬਾਲੀ'**, ਬਾਲੀ ਕੁਆਰੀ ਕੰਨਿਆ, ਵਿਆਹੁਣ ਯੋਗ, ਜੋ ਜੋਬਨ 'ਤੇ ਪਹੁੰਚੀ ਏ, ਪਰ ਬਾਲੀ ਹੈ, ਸੁਹਾਗਣ ਨਹੀਂ। ਅਗਰ ਇਹ ਬਹੁਤ ਸਾਰਾ ਸ਼ਿੰਗਾਰ ਕਰ ਲਵੇ ਔਰ ਕਾਫੀ ਸਮਾਂ ਸ਼ਿੰਗਾਰ 'ਤੇ ਲਾ ਦੇਵੇ ਤਾਂ ਸਾਰੇ ਦਾ ਸਾਰਾ ਸ਼ਿੰਗਾਰ ਭਾਰ ਹੈ, ਬੋਝ ਹੈ। ਸਿਰਮੋਰ ਭਗਤ ਕਬੀਰ ਜੀ ਦਾ ਇਕ ਸੁੰਦਰ ਬਚਨ :—

**ਕੁਆਰ ਕੰਨਿਆ ਜੈਸੇ ਕਰਤ ਸੀਗਾਰਾ॥**
**ਕਿਉ ਰਲੀਆ ਮਾਨੈ ਬਾਝੁ ਭਤਾਰਾ॥**

(ਸ੍ਰੀ ਗੁ ਗ੍ਰੰ ਸਾ, ਅੰਕ 792)

ਕੁਆਰੀ ਦਾ ਸ਼ਿੰਗਾਰ ਵਿਅਰਥ ਹੈ, ਕਿਉਂਕਿ ਜਿਸ ਲਈ ਸ਼ਿੰਗਾਰ ਹੈ, ਉਹ ਤੇ ਹੈ ਹੀ ਨਹੀਂ। ਮਨੁੱਖ ਕੋਲ ਸਾਰੇ ਧਾਰਮਿਕ ਚਿੰਨ੍ਹ ਹੋਵਣ ਤੇ ਸਾਰੇ ਦਾ ਸਾਰਾ ਧਾਰਮਿਕ ਕਰਮ ਕਾਂਡ ਹੋਵੇ, ਪਰ ਪ੍ਰਭੂ ਮਿਲਾਪ ਨਾ ਹੋਵੇ, ਪ੍ਰਮਾਤਮਾ ਦੀ ਯਾਦ ਨਾ ਹੋਵੇ, ਇਹ ਸਾਰਾ ਸ਼ਿੰਗਾਰ ਬਾਲੀ ਦਾ ਸ਼ਿੰਗਾਰ ਹੈ। ਇਹ ਸ਼ਿੰਗਾਰ ਭਾਰ ਹੋ ਜਾਏਗਾ। ਸਾਹਿਬ ਆਖਦੇ ਨੇ, "ਭਾਵੇਂ ਕਾਲੀਆਂ ਘਟਾਵਾਂ ਛਾਈਆਂ ਹੋਈਆਂ ਨੇ, ਮੋਰ ਬੋਲ ਰਹੇ ਨੇ, ਡੱਡੂ ਬੋਲ ਰਹੇ ਨੇ, ਚਾਰੋਂ ਪਾਸੇ ਵਾਤਾਵਰਨ ਸੰਗੀਤਮਈ ਬਣਿਆ ਹੋਇਆ ਹੈ ਪਰ ਬਾਲੀ ਨੂੰ ਸੁਖ ਕਿੱਥੇ ?

**ਪ੍ਰਿਉ ਪ੍ਰਿਉ ਚਵੈ ਬਬੀਹਾ ਬੋਲੇ ਭੁਇਅੰਗਮ ਫਿਰਹਿ ਡਸੰਤੇ॥**

ਚਾਰੋਂ ਪਾਸੇ ਪਪੀਹਾ ਬੋਲ ਰਿਹਾ। ਸੱਪ (ਭੁਇਅੰਗਮ) ਵੀ ਇੱਧਰ-ਉੱਧਰ ਘੁੰਮ ਰਹੇ ਨੇ, ਡੰਗ ਮਾਰਦੇ ਪਏ ਨੇ। ਭਰ ਜੁਆਨੀ ਵਿਚ ਵਿਕਾਰਾਂ ਦੇ ਸੱਪ ਨਿਕਲ ਆਉਂਦੇ ਨੇ। ਬਾਰ-ਬਾਰ ਗਾਹੇ-ਵਿਗਾਹੇ ਉਹ ਆਪਣਾ ਡੰਗ ਮਾਰਦੇ ਨੇ। ਸਿਰਫ ਵਿਕਾਰਾਂ ਦੇ ਸੱਪ ਹੀ ਨਹੀਂ,

**ਮੱਛਰ ਡੰਗ ਸਾਇਰ ਭਰ ਸੁਭਰ ਬਿਨੁ ਹਰਿ ਕਿਉ ਸੁਖੁ ਪਾਈਐ॥**

ਮਾੜੇ ਖਿਆਲਾਂ ਦੇ ਮੱਛਰ ਵੀ ਬਾਰ-ਬਾਰ ਕੱਟਦੇ ਨੇ। ਭਾਵੇਂ ਸਭ ਕੁਝ ਹੀ ਆਲੇ-ਦੁਆਲੇ ਚੰਗਾ ਵਾਤਾਵਰਨ ਹੈ, ਪਰ ਜੁਆਨੀ ਦਾ ਭਰਮ ਪਿਆ ਹੋਇਆ ਹੈ ਤੇ ਪ੍ਰਭੂ ਬਿਨਾਂ ਸੁਖ ਕਿਥੇ ?

**ਨਾਨਕ ਪੂਛਿ ਚਲਉ ਗੁਰ ਅਪਨੇ ਜਹ ਪ੍ਰਭੁ ਤਹ ਹੀ ਜਾਈਐ॥੧੦॥**

ਮੈਂ ਆਪਣੇ ਗੁਰੂ ਕੋਲੋਂ ਪੁੱਛਦਾ ਹਾਂ, "ਹੇ ਗੁਰਦੇਵ ! ਰਹਿਮਤ ਕਰ, ਬਖਸ਼ਿਸ਼ ਕਰ, ਜਿੱਧਰ ਪ੍ਰਭੂ ਹੈ, ਮੈਂ ਉਸੇ ਪਾਸੇ ਚੱਲ ਪਵਾਂ। ਜਿੱਧਰ ਪ੍ਰਮਾਤਮਾ ਹੈ, ਮੇਰੇ ਕਦਮ ਉਸ ਪਾਸੇ ਚੱਲਣ ਤਾਂ ਕਿ ਭਾਦੋਂ ਦਾ ਮਹੀਨਾ ਸੁਹਾਵਣਾ ਹੋ ਜਾਏ, ਜੁਆਨੀ ਸੁਹਾਵਣੀ ਹੋ ਜਾਏ, ਅੰਦਰ ਪ੍ਰੇਮ ਦੀ ਬਰਸ਼ਾ ਪੈਦਾ ਹੋ ਜਾਏ। ਭਾਦੋਂ ਦੇ ਮਹੀਨੇ ਦਾ ਤੁਖਾਰੀ ਰਾਗ ਤੇ ਬਾਰਹਮਾਹਾ ਰਾਹੀਂ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਇਹ ਮਹਾਨ ਉਪਦੇਸ਼ ਅਤੇ ਸੰਦੇਸ਼।



# 7.

## ਅਸੁਨਿ (ਅੱਸੂ)

ਅਸੁਨਿ ਪ੍ਰੇਮ ਉਮਾਹੜਾ ਕਿਉ ਮਿਲੀਐ ਹਰਿ ਜਾਇ॥
ਮਨਿ ਤਨਿ ਪਿਆਸ ਦਰਸਨ ਘਣੀ ਕੋਈ ਆਣਿ ਮਿਲਾਵੈ ਮਾਇ॥
ਸੰਤ ਸਹਾਈ ਪ੍ਰੇਮ ਕੇ ਹਉ ਤਿਨ ਕੈ ਲਾਗਾ ਪਾਇ॥
ਵਿਣੁ ਪ੍ਰਭ ਕਿਉ ਸੁਖੁ ਪਾਈਐ ਦੂਜੀ ਨਾਹੀ ਜਾਇ॥
ਜਿੰਨ੍ਹੀ ਚਾਖਿਆ ਪ੍ਰੇਮ ਰਸੁ ਸੇ ਤ੍ਰਿਪਤਿ ਰਹੇ ਆਘਾਇ॥
ਆਪੁ ਤਿਆਗਿ ਬਿਨਤੀ ਕਰਹਿ ਲੇਹੁ ਪ੍ਰਭੂ ਲੜਿ ਲਾਇ॥
ਜੋ ਹਰਿ ਕੰਤਿ ਮਿਲਾਈਆ ਸਿ ਵਿਛੁੜਿ ਕਤਹਿ ਨ ਜਾਇ॥
ਪ੍ਰਭ ਵਿਣੁ ਦੂਜਾ ਕੋ ਨਹੀ ਨਾਨਕ ਹਰਿ ਸਰਣਾਇ॥
ਅਸੂ ਸੁਖੀ ਵਸੰਦੀਆ ਜਿਨਾ ਮਇਆ ਹਰਿ ਰਾਇ॥੮॥

(ਅੰਕ 134)

ਧੰਨ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦਾ ਬਾਰਹਮਾਹਾ ਬਾਣੀ ਦੇ ਰਾਹੀਂ ਅਸੂ ਦੇ ਮਹੀਨੇ ਦਾ ਉਪਦੇਸ਼ ਤੇ ਸੰਦੇਸ਼-ਭਾਦਰੋਂ ਮਹੀਨੇ ਦਾ ਵੱਟ, ਜਿਸ ਨੇ ਮਨ ਨੂੰ, ਤਬੀਅਤ ਨੂੰ ਬੇਚੈਨ ਕੀਤਾ। ਆਮ ਮੁਹਾਵਰਾ ਕਿ ਭਾਦੋਂ ਦੇ ਮਹੀਨੇ ਦਾ ਸਤਾਇਆ ਹੋਇਆ ਜੱਟ ਸਾਧ ਬਣ ਜਾਂਦਾ ਹੈ। ਉਸ ਵੱਟ ਦੀ ਬੇਚੈਨੀ ਅਸੂ ਦੇ ਮਹੀਨੇ ਖ਼ਤਮ ਹੋਈ। ਠੰਢੀ, ਮਿੱਠੀ ਰੁੱਤ, ਜੋ ਸਹਿਨ ਹੋ ਸਕਦੀ ਹੈ, ਬਰਦਾਸ਼ਤ ਹੋ ਸਕਦੀ ਹੈ, ਸਮਤਲ, ਸਮਾਨ। ਹਕੀਕਤ ਇਹ ਹੈ ਕਿ ਮਨ ਨੂੰ ਉਦੋਂ ਹੀ ਅਨੰਦ ਆਉਂਦਾ ਹੈ, ਜਦ ਇਹ ਸਮਤਲ ਦੇ ਵਿਚ ਹੋਵੇ। ਬਿਲਕੁਲ ਦਰਮਿਆਨੀ ਅਵਸਥਾ ਵਿਚ ਹੀ ਸੁਖ ਹੈ। ਅਤਿ ਅਕਸਰ ਉਕਤਾਹਟ ਨੂੰ ਜਨਮ ਦੇਂਦੀ ਹੈ। ਉਕਤਾਹਟ ਥਕਾਵਟ ਤੇ ਬੇਰਸੀ ਪੈਦਾ ਕਰਦੀ ਹੈ। ਅਸੂ ਦੀ ਠੰਢੀ ਮਿੱਠੀ ਰੁੱਤ, ਸਾਹਿਬ ਕਹਿੰਦੇ ਨੇ ਜੀਵ ਰੂਪੀ ਇਸਤ੍ਰੀ ਅੰਦਰ ਪ੍ਰਭੂ ਦੇ ਮਿਲਣ ਦੀ ਚਾਹਤ ਪੈਦਾ ਹੋਈ, ਤਰੰਗ ਪੈਦਾ ਹੋਈ। ਮਹੀਨੇ ਦਾ ਆਪਣਾ ਅਸਰ। ਇਹ ਮਹੀਨਾ ਐਸਾ ਕਿ ਮਨੁੱਖ ਦੇ ਮਨ ਨੂੰ ਅੰਦੋਲਤ ਕਰਦਾ ਹੈ ਔਰ ਮਨੁੱਖ ਦਾ ਮਨ ਮਿਲਣਾ ਚਾਹੁੰਦਾ ਹੈ।

''ਅਸੁਨਿ ਪ੍ਰੇਮ ਉਮਾਹੜਾ''-ਜਿੱਥੇ ਸੰਸਾਰਕ ਤਲ ਤੇ, ਇਸ਼ਕ ਮਜ਼ਾਜ਼ੀ ਦੇ ਤਲ ਤੇ ਜੀਵਾਂ ਦੇ ਅੰਦਰ ਖਿਚ ਪੈਦਾ ਹੁੰਦੀ ਹੈ, ਉੱਥੇ ਇਸ਼ਕ ਹਕੀਕੀ, ਧਾਰਮਿਕ ਜਿਹੜੇ ਜਗਿਆਸੂ ਲੋਕ ਨੇ, ਉਨ੍ਹਾਂ ਦੇ ਮਨ 'ਚ ਵੀ ਇਹ ਮਹੀਨਾ ਆਪਣੇ ਢੰਗ ਦਾ ਪ੍ਰਭਾਉ ਪਾਉਂਦਾ ਹੈ, ਜਿਸ ਦਾ ਉਪਦੇਸ਼ ਸਾਹਿਬ ਇੰਝ ਦਿੰਦੇ ਨੇ :—

**ਅਸੁਨਿ ਪ੍ਰੇਮ ਉਮਾਹੜਾ ਕਿਉ ਮਿਲੀਐ ਹਰਿ ਜਾਇ॥**

ਅਸੂ ਦੇ ਮਹੀਨੇ 'ਚ ਜਗਿਆਸੂ ਦੇ ਅੰਦਰ, ਜੀਵ ਰੂਪੀ ਇਸਤ੍ਰੀ ਦੇ ਅੰਦਰ ਉਮਾਹ ਪੈਦਾ ਹੋਇਆ, ਕਿਵੇਂ ਹਰੀ ਦਾ ਮਿਲਾਪ ਹੋਵੇ ? ਕਿਵੇਂ ਹਰੀ ਮਿਲਨ ਨਸੀਬ ਹੋਵੇ ?

**ਮਨਿ ਤਨਿ ਪਿਆਸ ਦਰਸਨ ਘਣੀ ਕੋਈ ਆਣਿ ਮਿਲਾਵੈ ਮਾਇ॥**

ਮਨ ਦੇ ਅੰਦਰ, ਤਨ ਦੇ ਅੰਦਰ ਪ੍ਰਭੂ ਮਿਲਣ ਦੀ ਬੜੀ ਆਸ। ਦਰਸ਼ਣਾਂ ਦੀ ਘਣੀ ਚਾਹਤ। ਹੇ ਮਾਂ, ਕੋਈ ਵੀ ਆ ਕੇ ਮਿਲਾਵੇ। ਅਤੀ ਪੀੜਾ ਦੇ ਸਮੇਂ ਜ਼ਬਾਨ 'ਚੋਂ ਨਿਕਲ ਜਾਂਦਾ ਹੈ, ''ਊਈ ਮਾਂ,'' ''ਹੇ ਮਾਂ।'' ਮਾਂ ਦਾ ਸੰਬੰਧ ਬਹੁਤ ਗਹਿਰਾ ਹੈ। ਜਦ ਵੀ ਕੋਈ ਦੁੱਖ ਅਚਾਨਕ ਚੋਟ ਕਰੇ ਤਾਂ ਮਾਂ ਸ਼ਬਦ ਦਾ ਮੂੰਹੋਂ ਨਿਕਲ ਜਾਣਾ ਸੁਭਾਵਿਕ ਹੈ। ਚੋਟ ਧਾਰਮਿਕ ਦੁਨੀਆਂ ਵਿਚ ਵੀ ਸਾਧਕ ਲੋਕ ਖਾਂਦੇ ਨੇ ਔਰ ਉਹ ਚੋਟ ਹੈ ਬਿਰਹੇ ਦੀ। ਫਿਰ ਪਾਤਸ਼ਾਹ ਇਸ ਦਾ ਇਸ ਤਰ੍ਹਾਂ ਜਵਾਬ ਦਿੰਦੇ ਨੇ, ਜੀਵ ਰੂਪੀ ਇਸਤ੍ਰੀ ਨੂੰ ਸਮਝਾਦਿਆਂ ਹੋਇਆਂ:—

**ਸੰਤ ਸਹਾਈ ਪ੍ਰੇਮ ਕੇ ਹਉ ਤਿਨ ਕੈ ਲਾਗਾ ਪਾਇ॥**

ਉਹ ਜੋ ਪ੍ਰੇਮ ਅੱਸੂ ਦੇ ਮਹੀਨੇ 'ਚ ਪੈਦਾ ਹੋਇਆ, ਸੰਤ ਜਨ ਉਸ ਵਿਚ ਸਹਾਇਕ ਨੇ, ਉਸ ਵਿਚ ਵਾਧਾ ਕਰਦੇ ਨੇ ਤਾਂ ਕਿ ਪ੍ਰੇਮ ਟੁੱਟੇ ਨਾ, ਪ੍ਰੇਮ ਮੱਧਮ ਨਾ ਪਵੇ। ਸਤਿ-ਸੰਗੀਆਂ ਤੋਂ ਹੋਰ ਉਮੰਗ ਵਧਦੀ ਏ। ਪ੍ਰੇਮ ਕੋਈ ਗੁਣ ਨਹੀਂ ਹੈ, ਅਵਸਥਾ ਹੈ। ਪ੍ਰੇਮ ਇਕ ਹਾਲਤ ਹੈ। ਜਿਸ ਨੂੰ ਬਾਰ-ਬਾਰ ਯਾਦ ਕਰੀਏ, ਕੀਤੀ ਹੋਈ ਯਾਦ ਪ੍ਰੇਮ ਬਣ ਜਾਂਦੀ ਹੈ। ਜੈਸੇ ਛਕਿਆ ਹੋਇਆ ਭੋਜਨ ਕੁਝ ਸਮੇਂ ਤੋਂ ਬਾਅਦ ਪਚ ਕੇ ਰਸ ਬਣ ਜਾਂਦਾ ਹੈ, ਖ਼ੂਨ ਬਣ ਜਾਂਦਾ ਹੈ, ਇਸ ਤਰ੍ਹਾਂ ਦਿਨ-ਰਾਤ ਜਿਸ ਨੂੰ ਯਾਦ ਕਰਦੇ ਰਹੀਏ ਜਪੁ ਦੁਆਰਾ ਜਾਂ ਹੋਰ ਅਨੇਕਾ ਸਾਧਨਾਂ ਦੁਆਰਾ ਕੁਝ ਪੜ੍ਹ ਕੇ ਕੁਝ ਸੁਣ ਕੇ ਯਾਦ ਕਰਦੇ ਰਹੀਏ, ਯਾਦ ਹੀ ਇਕ ਦਿਨ ਪ੍ਰੇਮ ਬਣ ਜਾਂਦੀ ਏ। ਜਿਨ੍ਹੇ ਦੈਵੀ ਗੁਣ ਨੇ, ਉਨ੍ਹਾਂ ਵਿਚੋਂ ਪ੍ਰੇਮ ਸਿਰਮੌਰ ਹੈ। ਬਹੁਤ ਸਾਰੇ ਗੁਣ, ਕਲਾ ਐਸੀਆਂ ਨੇ ਜੋ ਸਿੱਖੀਆਂ ਜਾ ਸਕਦੀਆਂ ਨੇ, ਸਿਖਾਈਆਂ ਜਾ

ਸਕਦੀਆਂ ਨੇ, ਇਕ ਪ੍ਰੇਮ ਹੀ ਹੈ, ਨਾ ਸਿਖਿਆ ਜਾ ਸਕਦਾ, ਨਾ ਸਿਖਾਇਆ ਜਾ ਸਕਦਾ ਹੈ। ਬੱਸ ਅਨੰਦ ਮਾਣਿਆ ਜਾ ਸਕਦਾ। ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦਾ ਤਾਂ ਇਹ ਫਰਮਾਨ ਕਿ ਪ੍ਰਮਾਤਮਾ ਤਾਂ ਪਿਆਰ ਦੀ ਮੂਰਤੀ ਹੈ। ਉਹ ਜਿੱਧਰ-ਕਿੱਧਰ ਵੀ ਰਮਿਆਂ ਹੋਇਆ ਹੈ, ਪਿਆਰ ਰੂਪ ਹੋ ਕੇ ਰਮਿਆਂ ਹੈ।

**ਜੱਤ੍ਰ ਤੱਤ੍ਰ ਦਿਸਾ ਵਿਸਾ ਹੋਇ ਫੈਲਿਓ ਅਨੁਰਾਗ॥80॥**

(ਜਾਪੁ ਸਾਹਿਬ)

ਜਦ ਉਹ ਅਨੁਰਾਗ ਹੈ, ਜਦ ਉਹ ਪ੍ਰੇਮ ਹੈ, ਜਦ ਉਹ ਪਿਆਰ ਹੈ ਤਾਂ ਫਿਰ ਉਸ ਦੀ ਪ੍ਰਾਪਤੀ ਦਾ ਸਾਧਨ ਵੀ ਪਿਆਰ ਹੈ। ਸਾਹਿਬ ਕਹਿੰਦੇ ਨੇ :—

**ਸਾਚ ਕਹੋਂ ਸੁਨ ਲੇਹੁ ਸਭੈ, ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭੁ ਪਾਇਓ॥8॥**

(ਪਾ ੧੦ ਤ੍ਵ ਪ੍ਰਸਾਦਿ ਸਵਯੇ)

ਅੱਗੇ ਕਹਿੰਦੇ ਨੇ:—

**ਵਿਣੁ ਪ੍ਰਭ ਕਿਉ ਸੁਖੁ ਪਾਇਐ ਦੂਜੀ ਨਾਹੀ ਜਾਇ॥**

ਪ੍ਰੇਮ ਦਾ ਉਤਸ਼ਾਹ, ਉਮੰਗ ਜਦ ਹਲੋਰੇ ਲੈਂਦਾ ਹੈ ਤਾਂ ਇਕ ਸੂਝ ਮਿਲਦੀ ਏ, ਇਕ ਸਮਝ ਮਿਲਦੀ ਏ— ਪ੍ਰਭੂ ਤੋਂ ਬਿਨਾਂ ਸੁਖ ਕਿਥੇ ? ਕੋਈ ਐਸਾ ਦੂਸਰਾ ਟਿਕਾਣਾ ਨਹੀਂ, ਜਿੱਥੇ ਜੀਅ ਕੇ, ਜਿੱਥੇ ਰਹਿ ਕੇ ਮਨੁੱਖ ਸੁੱਖ ਮਾਣ ਸਕੇ। ਸੁੱਖ ਤੇ ਪ੍ਰਭੂ ਦੀ ਗੋਦ ਵਿਚ ਹੈ। ਉਸ ਨੂੰ ਨਸੀਬ ਹੁੰਦਾ ਹੈ, ਜੋ ਉਸ ਨੂੰ ਯਾਦ ਕਰਦੇ ਨੇ, ਚਿੰਤਨ ਕਰਦੇ ਨੇ। ਉਹਦੀਆਂ ਡੂੰਘੀਆਂ ਲਹਿਰਾਂ ਦੇ ਵਿਚ ਆਪਣੇ ਆਪ ਨੂੰ ਮਿਟਾਉਂਦੇ ਨੇ।

**ਜਿੰਨ੍ਹੀ ਚਾਖਿਆ ਪ੍ਰੇਮ ਰਸੁ ਤੇ ਤ੍ਰਿਪਤਿ ਰਹੇ ਆਘਾਇ॥**

ਕਹਿੰਦੇ ਨੇ ਇਕੋ ਇਕ ਅਵਸਥਾ ਪ੍ਰੇਮ ਦੀ ਹੈ, ਜੋ ਬੰਦੇ ਨੂੰ ਮੁਕਤ ਕਰ ਦਿੰਦੀ ਹੈ, ਮਹਾਨ ਬਣਾ ਦਿੰਦੀ ਹੈ। ਬਾਕੀ, 'ਤੇ ਭੁੱਖ ਬਣੀ ਰਹਿੰਦੀ ਹੈ। ਗਿਆਨੀ ਦੇ ਅੰਦਰ ਭੁੱਖ ਬਣੀ ਰਹਿੰਦੀ ਏ। ਦਾਨੀ ਦੇ ਅੰਦਰ ਵੈਰ ਵਿਰੋਧ ਬਣਿਆ ਰਹਿੰਦਾ। ਮਹਾਨ ਕਲਾ, ਸੇਵਾ ਕਰਨ ਦੇ ਅੰਦਰ ਵੀ ਈਰਖਾ ਬਣੀ ਰਹਿੰਦੀ ਹੈ। ਤ੍ਰਿਪਤੀ ਪ੍ਰੇਮ ਤੋਂ ਬਿਨਾਂ ਹੋ ਹੀ ਨਹੀਂ ਸਕਦੀ। ਪ੍ਰੇਮ ਜਦ ਪੂਰਨ ਰੂਪ 'ਚ ਉਦੈ ਹੁੰਦਾ ਹੈ ਤਾਂ ਅੰਦਰ ਕੋਈ ਮੰਗ ਨਹੀਂ ਰਹਿੰਦੀ। ਪ੍ਰੇਮੀ ਦਾਤਾ ਹੁੰਦਾ

ਹੈ, ਪ੍ਰੇਮੀ ਮੰਗਤਾ ਨਹੀਂ ਹੁੰਦਾ। ਪਰ ਪ੍ਰੇਮ ਉਹੀ ਪ੍ਰੇਮ ਹੈ, ਜੋ ਪ੍ਰਮਾਤਮਾ ਨਾਲ ਹੋਵੇ। ਪ੍ਰਮਾਤਮਾ ਪੂਰਨ ਹੈ ਤਾਂ ਪ੍ਰੇਮ ਵੀ ਪੂਰਨ ਹੈ। ਉਸ ਪ੍ਰੇਮ ਵਿਚ ਫਿਰ ਘਾਟਾ ਨਹੀਂ ਹੁੰਦਾ, ਜਦ ਇਕ ਦਫਾ ਉਹ ਪੂਰਨ ਹੋ ਜਾਏ। ਧੰਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਫਰਮਾਨ ਹੈ, ਖਾਲਸਾ ਹੀ ਉਹ ਹੈ ਜਿਸ ਦੇ ਅੰਦਰ ਪ੍ਰੇਮ ਪੈਦਾ ਹੋਵੇ।

**ਪੂਰਨ ਪ੍ਰੇਮ ਪ੍ਰਤੀਤ ਸਜੈ ਬ੍ਰਤ, ਗੋਰ, ਮੜੀ, ਮਟ, ਭੂਲ ਨ ਮਾਨੈ॥**

ਸਾਹਿਬ ਕਹਿੰਦੇ ਨੇ :–

**ਆਪੁ ਤਿਆਗਿ ਬਿਨਤੀ ਕਰਹਿ ਲੇਹੁ ਪ੍ਰਭੂ ਲੜਿ ਲਾਇ॥**

ਜਿਸ ਦੇ ਅੰਦਰ ਪ੍ਰੇਮ ਉਦੈ ਹੋਇਆ ਹੈ, ਜੋ ਪ੍ਰੇਮ ਦਾ ਰਸ ਚਖ ਰਿਹਾ ਹੈ, ਉਸ ਦੇ ਅੰਦਰ ਅਪਣੱਤ ਨਹੀਂ ਹੁੰਦੀ, ਹੰਕਾਰ ਨਹੀਂ ਹੁੰਦਾ। ਉਹ ਸਭ ਤੋਂ ਵੱਡਾ ਜੋ ਤਿਆਗ ਕਰਦੇ ਨੇ, ਹੰਕਾਰ ਦਾ ਤਿਆਗ ਕਰਦੇ ਨੇ, ਮਹਾਨ ਤਿਆਗ ਹੈ ਆਪਣੇ ਆਪ ਦਾ ਤਿਆਗ। ਹੋਰ ਕੁਝ ਵੀ ਤਿਆਗੀਏ ਉਹ ਤੁਛ ਤਿਆਗ ਹੈ। ਧਨ ਦਾ ਤਿਆਗ, ਪੁੱਤਰਾਂ-ਧੀਆਂ ਦਾ ਤਿਆਗ, ਮਹਿਲ-ਮਾੜੀਆਂ ਦਾ ਤਿਆਗ, ਰਾਜ-ਸੱਤਾ ਦਾ ਤਿਆਗ, ਹੰਕਾਰ ਦੇ ਤਿਆਗ ਅੱਗੇ ਤੁੱਛ ਹੈ। ਜਾਂ ਫਿਰ ਇੰਝ ਕਹਿ ਲਉ, ਅਗਰ ਹੰਕਾਰ ਨਹੀਂ ਤਿਆਗਿਆ ਤਾਂ ਫਿਰ ਕੁਝ ਵੀ ਨਹੀਂ ਤਿਆਗਿਆ। ਭਗਤ ਕਬੀਰ ਜੀ ਦਾ ਫੈਸਲਾ :–

**ਕਬੀਰ ਮਾਇਆ ਤਜੀ ਤ ਕਿਆ ਭਇਆ ਜਉ ਮਾਨੁ ਤਜਿਆ ਨਹੀ ਜਾਇ॥**

(ਅੰਕ 1372)

ਮਾਨੋਂ ਮਨ ਤੋ ਉਹ ਆਪਣੀ ਹੋਂਦ ਦਾ ਤਿਆਗ ਕਰ ਦਿੰਦੇ ਨੇ ਤੇ ਹਰ ਵਕਤ ਬੇਨਤੀ ਵਿਚ ਰਹਿੰਦੇ ਨੇ ਕਿ ਹੇ ਪ੍ਰਭੂ ! ਆਪਣੇ ਲੜ ਲਾ ਕੇ ਰੱਖ। ਇੰਝ ਉਹ ਪ੍ਰਾਰਥਨਾ 'ਚ ਜੀਉਂਦਾ ਹੈ। ਆਖਰ ਇਹ ਅਰਦਾਸ ਕਬੂਲ ਹੁੰਦੀ ਏ ਤੇ ਫਿਰ ਪ੍ਰਮਾਤਮਾ ਪ੍ਰਵਾਨ ਕਰਦਾ ਹੈ।

**ਜੋ ਹਰਿ ਕੰਤ ਮਿਲਾਈਆ ਸਿ ਵਿਛੁੜਿ ਕਤਹਿ ਨਾ ਜਾਇ॥**

ਜਿਨ੍ਹਾਂ ਨੂੰ ਹਰੀ ਕੰਤ ਆਪਣੇ ਨਾਲ ਮਿਲਾ ਦਿੰਦਾ ਹੈ ਫਿਰ ਵਿਛੋੜਾ ਕਦੇ ਹੁੰਦਾ ਹੀ ਨਹੀਂ। ਇਹੋ ਹੀ ਇਕ ਮਿਲਾਪ ਹੈ ਜਿੱਥੇ ਵਿਛੋੜਾ ਹੁੰਦਾ ਹੀ ਨਹੀਂ। ਮਿੱਤਰਾਂ ਦਾ ਮਿਲਾਪ ਹੈ, ਆਖਰ ਇਕ ਦਿਨ ਵਿਛੋੜਾ। ਪਤੀ, ਪਤਨੀ, ਪਰਿਵਾਰ

ਦਾ ਮਿਲਾਪ ਹੈ, ਆਖਰ ਇਕ ਦਿਨ ਵਿਛੋੜਾ ਹੈ। ਹੋਰ ਕੋਈ ਕਾਰਨ ਅਗਰ ਵਿਛੋੜ ਨਾ ਸਕੇ ਤਾਂ ਮੌਤ ਤਾਂ ਵਿਛੋੜ ਹੀ ਦਿੰਦੀ ਹੈ।

**ਪ੍ਰਭ ਵਿਣੁ ਦੂਜਾ ਕੋ ਨਹੀ ਨਾਨਕ ਹਰਿ ਸਰਣਾਇ॥**

ਇਸ ਤਰ੍ਹਾਂ ਦੀਆਂ ਦਾਤਾਂ ਦੇਣ ਵਾਲਾ, ਸਦੀਵੀ ਮਿਲਾਪ ਦਾ ਅਨੰਦ ਦੇਣ ਵਾਲਾ ਪ੍ਰਮਾਤਮਾ ਤੋਂ ਬਿਨਾਂ ਹੋਰ ਕੋਈ ਨਹੀਂ। ਗੁਰੂ ਅਰਜਨ ਦੇਵ ਜੀ ਮਹਾਰਾਜ ਕਹਿੰਦੇ ਨੇ, ''ਅਸੀਂ ਉਸ ਦੀ ਸ਼ਰਨ ਵਿਚ ਹਾਂ।''

**ਅਸੂ ਸੁਖੀ ਵਸੰਦੀਆ ਜਿਨਾ ਮਇਆ ਹਰਿ ਰਾਇ॥੮॥**

ਜਿਨ੍ਹਾਂ ਤੇ ਬਖਸ਼ਿਸ਼ ਹੋ ਗਈ, ਮਿਲਾਪ ਹੋ ਗਿਆ, ਰਹਿਮਤ ਹੋ ਗਈ, ਪ੍ਰੇਮ ਦੀ ਉਮੰਗ ਤਰੰਗ ਪੈਦਾ ਹੋ ਗਈ, ਸਾਹਿਬ ਕਹਿੰਦੇ ਨੇ,''ਅਸੂ ਦਾ ਮਹੀਨਾ ਸਾਰੇ ਦਾ ਸਾਰਾ ਉਨ੍ਹਾਂ ਦਾ ਸੁੱਖਾਂ ਨਾਲ ਬਤੀਤ ਹੁੰਦਾ ਹੈ, ਅਨੰਦ ਨਾਲ ਬਤੀਤ ਹੁੰਦਾ ਹੈ, ਰਸ ਨਾਲ ਬਤੀਤ ਹੁੰਦਾ ਹੈ।''



**ਅਸੁਨਿ ਆਉ ਪਿਰਾ ਸਾ ਧਨ ਝੂਰਿ ਮੁਈ॥**
**ਤਾ ਮਿਲੀਐ ਪ੍ਰਭ ਮੇਲੇ ਦੂਜੈ ਭਾਇ ਖੁਈ॥**
**ਝੂਠਿ ਵਿਗੁਤੀ ਤਾ ਪਿਰ ਮੁਤੀ ਕੁਕਹ ਕਾਹ ਸਿ ਫੁਲੇ॥**
**ਆਗੈ ਘਾਮ ਪਿਛੈ ਰੁਤਿ ਜਾੜਾ ਦੇਖਿ ਚਲਤ ਮਨੁ ਡੋਲੇ॥**
**ਦਹ ਦਿਸਿ ਸਾਖ ਹਰੀ ਹਰੀਆਵਲ ਸਹਜਿ ਪਕੈ ਸੋ ਮੀਠਾ॥**
**ਨਾਨਕ ਅਸੁਨਿ ਮਿਲਹੁ ਪਿਆਰੇ ਸਤਿਗੁਰ ਭਏ ਬਸੀਠਾ॥੧੧॥**

(ਅੰਕ 1108)

ਤੁਖਾਰੀ ਬਾਰਹਮਾਹ ਦੇ ਅੰਦਰ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਉਪਦੇਸ਼ 'ਤੇ ਸੰਦੇਸ਼ :—

ਪ੍ਰੇਮ ਕੁਠੀ ਬਿਰਹੇ ਦੇ, 'ਚ ਲੀਨ, ਪ੍ਰਭੂ ਦੀ ਯਾਦ ਦੇ 'ਚ ਮਸਤ ਉਹ ਇਸ ਤਰ੍ਹਾਂ ਜੋਦੜੀ ਕਰਦੀ ਏ।

**''ਅਸੁਨਿ ਆਉ ਪਿਰਾ ਸਾ ਧਨ ਝੂਰਿ ਮੁਈ॥''**

ਹੇ ਪਤੀ ! ਹੇ ਪ੍ਰਭੂ ! ਹੇ ਈਸ਼ਵਰ ! ਆ ਤੂੰ ਮੇਰੇ ਹਿਰਦੇ ਦੇ ਘਰ ਵਿਚ,

ਮੈਂ 'ਤੇ ਝੁਰ-ਝੁਰ ਕੇ ਮਰ ਗਈ। ਤੂੰ ਬਖ਼ਸ਼ਿਸ਼ ਕਰ, ਅੱਸੂ ਦੇ ਮਹੀਨੇ ਵਿਚ ਆ, ਤੂੰ ਮੈਨੂੰ ਮਿਲ।

**''ਤਾ ਮਿਲੀਐ ਪ੍ਰਭ ਮੇਲੇ ਦੂਜੈ ਭਾਇ ਖੁਈ॥''**

ਪਰ ਮਿਲਾਪ ਵੀ ਉਦੋਂ ਹੀ ਨਸੀਬ ਹੁੰਦਾ, ਜਦੋਂ ਪ੍ਰਭੂ ਮੇਲੇ।

**''ਦੂਜੈ ਭਾਇ ਖੁਈ''** ਕਈ ਲੋਗ ਪ੍ਰਮਾਤਮਾ ਤੋਂ ਬਿਨਾਂ ਦੂਜੀ ਹੋਰ ਕੋਈ ਟੇਕ ਜਾਂ ਭਾਲ ਰੱਖਦੇ ਨੇ ਕਿ ਪ੍ਰਭੂ ਨਾਲ ਉਹ ਜੋੜ ਦੇਣਗੇ। ਨਹੀਂ, ਦੂਜਾ ਭਾਉ,ਦੂਜਾ ਵਿਚਾਰ ਆਖਰ ਜ਼ਿੰਦਗੀ ਨੂੰ ਖੁਆਰ ਹੀ ਕਰਦੇ ਨੇ,। ਅਨੰਤ ਪ੍ਰਮਾਤਮਾ ਦੇ ਮੁਕਾਬਲੇ ਤੇ, ਐਸੇ ਪ੍ਰਮਾਤਮਾ ਵੀ ਖੜ੍ਹੇ ਕੀਤੇ ਗਏ ਨੇ। ਜੋ ਦੂਜੇ ਭਾਉ 'ਚ ਖੁਆਰ ਹੋ ਰਹੇ ਨੇ, ਉਹਦਾ ਸਾਹਿਬ ਇਉਂ ਜ਼ਿਕਰ ਕਰਦੇ ਨੇ:—

**''ਝੂਠਿ ਵਿਗੁਤੀ ਤਾ ਪਿਰ ਮੁਤੀ ਕੁਕਹ ਕਾਹ ਸਿ ਫੁਲੇ॥''**

ਝੂਠ ਦੇ ਨਾਲ ਖੱਜਲ-ਖੁਆਰ ਹੋਈ ਏ। ਇਸ ਤਰ੍ਹਾਂ ਖੱਜਲ-ਖੁਆਰ ਹੋਈ ਏ, ਜਿਵੇਂ ਪਾਣੀ ਦੇ ਉੱਪਰ ਬੂਰ ਪੈ ਗਈ ਏ, ਕਾਈ ਪੈ ਗਈ ਹੈ। ਜਿਸ ਪਾਣੀ 'ਚ ਬਹੁਤ ਕਾਈ ਜੰਮ ਜਾਏ, ਬੂਰ ਜੰਮ ਜਾਏ, ਪਾਣੀ ਬੇ-ਸੁਆਦਾ ਹੋ ਜਾਂਦਾ ਹੈ, ਪਾਣੀ ਬਦ-ਬੂ-ਦਾਰ ਹੋ ਜਾਂਦਾ ਹੈ। ਲੋਭ ਕਰਕੇ ਮਨੁੱਖ ਦੇ ਅੰਦਰ ਬੜੀ ਪਰਬਲ ਵਾਸ਼ਨਾ 'ਤੇ ਵਾਸ਼ਨਾ ਕਰਕੇ ਬਹੁਤ ਤਰ੍ਹਾਂ ਦੀਆਂ ਭਟਕਨਾਵਾਂ ਪੈਦਾ ਹੋ ਜਾਂਦੀਆਂ ਨੇ, ਜਿਸ ਕਰਕੇ ਮਨੁੱਖ ਖੁਆਰ ਹੁੰਦਾ ਹੈ।

**ਆਗੈ ਘਾਮ ਪਿਛੈ ਰੁਤਿ ਜਾੜਾ ਦੇਖਿ ਚਲਤ ਮਨੁ ਡੋਲੇ॥**

ਬੜਾ ਸੁਹਣਾ ਉਪਦੇਸ਼, ਬੜਾ ਸ਼ਾਇਰਾਨਾ ਖਿਆਲ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ। **''ਆਗੈ ਘਾਮ''** ਜੁਆਨੀ, ਗਰਮੀ, ਨਿੱਘ, ਇਹ ਤਾਂ ਅੱਗੇ ਲੰਘ ਗਈ। ਇਹ ਤੇ ਬਤੀਤ ਹੋ ਗਈ। ''...**ਪਿਛੈ ਰੁਤਿ ਜਾੜਾ**...'' ਤੇ ਪਿੱਛੇ ਠੰਢ ਹੈ, ਬੁਢੇਪਾ, ਠੰਢਾ, ਬਿਲਕੁਲ ਠੰਢਾ ਜੀਵਨ। ਇਸ ਤਰ੍ਹਾਂ ਦੇ ਹਾਲਾਤ ਦੇਖ ਕੇ ਮਨ ਡੋਲਦਾ ਹੈ। ਕਦੀ ਬੁਢੇਪੇ ਦੀ ਠੰਢ ਚੇਤੇ ਆਉਂਦੀ ਏ, ਦੁੱਖ ਪੈਦਾ ਹੁੰਦਾ ਹੈ। ਕਦੀ ਜੁਆਨੀ ਦੀਆਂ ਗਰਮੀਆਂ ਚੇਤੇ ਆਉਂਦੀਆਂ ਹਨ, ਅਧਖੜ ਜਿਹੀ ਉਮਰ ਦੇ ਵਿਚ।

ਅੱਸੂ ਨੂੰ ਗੁਰੂ ਜੀ ਨੇ ਅਧਖੜ ਉਮਰ ਨਾਲ ਤਸ਼ਬੀਹ ਦਿੱਤੀ ਹੈ, ਕਿਉਂਕਿ ਬਹੁਤੀ ਗਰਮੀ ਨਹੀਂ, ਬਹੁਤੀ ਠੰਢ ਨਹੀਂ। ਮਨ ਡੋਲ ਰਿਹਾ, ਜੁਆਨੀ ਨੂੰ ਯਾਦ ਕਰਕੇ, ਮਨ ਭੈ-ਭੀਤ ਹੋ ਰਿਹਾ ਹੈ ਬੁਢੇਪੇ ਨੂੰ ਯਾਦ ਕਰਕੇ। ਗਰਮੀ ਚਲੀ ਗਈ

ਏ, ਠੰਢ ਆਣ ਵਾਲੀ ਏ। ਇਸ ਤਰ੍ਹਾਂ ਦੀ ਹਾਲਤ ਵਿਚ ਮਨ ਡੋਲਦਾ ਹੈ, ਕਦੀ ਪ੍ਰਭੂ ਦੀ ਭਾਵਨਾ ਪੈਦਾ ਹੋ ਜਾਂਦੀ ਏ, ਕਦੀ ਇਨਕਾਰੀ ਜਜ਼ਬੇ। ਕਦੀ ਪਰ-ਉਪਕਾਰ ਪੈਦਾ ਹੋ ਜਾਂਦਾ ਹੈ ਕਦੀ ਦੁਰਾਚਾਰ। ਕਦੀ ਕ੍ਰੋਧ ਆ ਜਾਂਦਾ ਹੈ, ਕਦੀ ਦਯਾ, ਕਦੀ ਸ਼ਾਂਤੀ, ਕਦੀ ਨਿਮਰਤਾ ਦੀ ਮੂਰਤੀ ਬਣ ਜਾਂਦੇ ਨੇ ਤੇ ਕਦੀ ਹੰਕਾਰ ਦਾ ਉਛਾਲ । ਬੱਸ ਮਨ ਦਾ ਇਹੀ 'ਤੇ ਡੋਲਨਾ ਹੈ।

**ਦਹ ਦਿਸਿ ਸਾਖ ਹਰੀ ਹਰੀਆਵਲ ਸਹਜਿ ਪਕੈ ਸੋ ਮੀਠਾ॥**

ਸਾਵਣ ਦੀ ਬਰਖਾ, ਭਾਦਰੋਂ ਦਾ ਵੱਟ, ਉਤਪੰਨ ਹੋਈ ਬਨਸਪਤੀ ਚਾਰੋਂ ਪਾਸੇ ਹਰਿਆਵਲ, ਹਰਾ ਭਰਾ ਮਾਹੌਲ, ਬਹੁਤ ਸੁੰਦਰ ਮਾਹੌਲ। ਸਹਜ ਦਾ ਭਾਵ ਹੈ, ਜੋ ਆਪਣੇ ਆਪ ਪੈਦਾ ਹੋਵੇ, ਜ਼ਬਰਦਸਤੀ ਨਹੀਂ। ਅੰਦਰ ਯਾਦ ਕਰਨ ਨਾਲ ਸਹਿਜ-ਸੁਭਾ ਆਪਣੇ ਆਪ ਸਭ ਕੁਝ ਪੈਦਾ ਹੋ ਰਿਹਾ ਤੇ ਉਸ ਨੂੰ ਮਿੱਠੇ ਫਲ ਲੱਗ ਰਹੇ ਨੇ। ਹੁਣ ਕੁਝ ਕਰਨਾ ਨਹੀਂ ਪੈ ਰਿਹਾ, ਹੁਣ ਤੇ ਵਿਚੋਂ ਹੀ ਉਛਾਲ ਪੈਦਾ ਹੋ ਰਿਹਾ, ਜੈਸੇ ਮਹਿਕ ਨਾਲ ਜਦ ਕੋਈ ਕਲੀ ਭਰ ਜਾਂਦੀ ਹੈ ਤਾਂ ਫੁੱਲ ਬਣ ਕੇ ਮਹਿਕ ਲੁਟਾਣ ਲੱਗ ਪੈਂਦੀ ਏ।ਇਸੇ ਤਰੀਕੇ ਨਾਲ ਜਦ ਅੱਸੂ ਦੇ ਮਹੀਨੇ ਵਿਚ ਕੋਈ ਪ੍ਰਭੂ ਨੂੰ ਯਾਦ ਕਰਦਾ ਹੈ ਔਰ ਫਰਿਯਾਦ ਕਰਦਾ ਹੈ "**ਅਸੁਨਿ ਆਉ ਪਿਰਾ ਸਾ ਧਨ ਝੂਰਿ ਮੁਈ**" ਹੇ ਪ੍ਰਮਾਤਮਾ ! ਆ ਮੈਂ ਤਾਂ ਝੋਰਿਆਂ ਨਾਲ ਮਰ ਗਈ। ਇਸ ਤਰ੍ਹਾਂ ਜੋ ਆਪਣਾ ਜੀਵਨ ਬਤੀਤ ਕਰਦਾ ਹੈ ਤਾਂ ਇਕ ਦਿਨ ਸਹਿਜ ਹੀ ਉਸ ਦੇ ਅੰਦਰੋਂ ਮਿਠਾਸ ਪੈਦਾ ਹੋ ਜਾਂਦੀ ਹੈ। ਉਸ ਦਾ ਜੀਵਨ ਐਸਾ ਹੋ ਜਾਂਦਾ ਹੈ, ਜਿਵੇਂ ਅੱਸੂ ਦੇ ਮਹੀਨੇ ਚਾਰੋਂ ਪਾਸੇ ਹਰੀਆਂ ਸ਼ਾਖਾਂ ਪਈਆਂ ਡੋਲਦੀਆਂ ਨੇ। ਰੋਮ-ਰੋਮ ਹਰਾ ਭਰਾ ਰੋਮ ਰੋਮ ਦੇ 'ਚ ਮਿਠਾਸ।

ਇਸ ਮਨੁੱਖ ਦੀ ਇਹ ਪਹਿਚਾਨ ਹੁੰਦੀ ਹੈ, ਉਸ ਦੀ ਦ੍ਰਿਸ਼ਟੀ ਵਿਚ ਅੰਮ੍ਰਿਤ ਹੋਵੇਗਾ। ਉਸ ਦੇ ਬੋਲਾਂ ਵਿਚ ਮਿਠਾਸ ਹੋਵੇਗੀ। ਉਹ ਦੀ ਚਾਲ ਦੇ ਅੰਦਰ ਵੀ ਕੋਮਲਤਾ ਆ ਜਾਵੇਗੀ। ਉਹਦੇ ਹੱਥਾਂ ਤੋਂ ਜੋ ਕਰਮ ਪ੍ਰਗਟ ਹੋਣਗੇ, ਬੜੇ ਨਿਰਮਲ, ਬੜੇ ਪਾਵਨ।

ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਅੱਸੂ ਦੇ ਮਹੀਨੇ ਦਾ ਉਪਦੇਸ਼ ਕਰਦਿਆਂ ਹੋਇਆਂ ਹੁਣ ਅਗਾਂਹ ਫਰਮਾਨ ਕਰਦੇ ਨੇ :—

**ਨਾਨਕ ਅਸੁਨਿ ਮਿਲਹੁ ਪਿਆਰੇ ਸਤਿਗੁਰ ਭਏ ਬਸੀਠਾ॥੧੧॥**

ਅੱਸੂ ਦੇ ਮਹੀਨੇ ਦਾ ਉਪਦੇਸ਼- ਹੇ ਪਰੀ-ਪੂਰਨ ਪ੍ਰਮਾਤਮਾ ! ਮਿਲ ਤੂੰ ਮੈਨੂੰ। ਬਾਰ-ਬਾਰ ਉਮੰਗ ਪੈਦਾ ਹੁੰਦੀ ਏ।ਇਸ ਤਰ੍ਹਾਂ ਜਦ ਕੋਈ ਅਰਦਾਸ ਕਰਦਾ

ਹੈ ਤਾਂ ਪ੍ਰਭੂ ਦਾ ਮਿਲਾਪ ਹੋ ਜਾਂਦਾ ਹੈ 'ਤੇ ਸਤਿਗੁਰੂ ਉਸ ਦਾ ਗਵਾਹ ਬਣ ਜਾਂਦਾ ਹੈ, ਗੁਰੂ ਦੀ ਗਵਾਹੀ ਨਾਲ ਪ੍ਰਮਾਤਮਾ ਦਾ ਮਿਲਾਪ ਹੁੰਦਾ ਹੈ। ਕਹਿੰਦੇ ਨੇ ਪਹਿਲੀ ਕ੍ਰਿਪਾ ਪਰੀ-ਪੂਰਨ ਪ੍ਰਮਾਤਮਾ ਦੀ ਇਹ ਹੈ ਕਿ ਜੋ ਮਨੁੱਖਾ ਤਨ ਮਿਲਿਆ। ਦੂਜੀ ਕ੍ਰਿਪਾ ਉਸ ਦੀ ਇਹ ਹੈ ਸਤਿਸੰਗ ਮਿਲਿਆ, ਗੁਰੂ ਮਿਲਿਆ। ਤੀਜੀ ਕ੍ਰਿਪਾ ਉਸ ਪ੍ਰਮਾਤਮਾ ਦੀ ਮਹਾਨ ਹੈ ਕਿ ਆਪਣੀ ਕ੍ਰਿਪਾ ਦੁਆਰਾ ਉਹ ਖ਼ੁਦ ਮਿਲਿਆ।

ਮਨੁੱਖੀ ਤਨ ਬਹੁਤ ਵੱਡੀ ਕ੍ਰਿਪਾ ਹੈ। ਨਹੀਂ 'ਤੇ ਕਈਆਂ ਕੋਲ ਐਸੇ ਤਨ ਨੇ, ਜੋ ਅਪੰਗ ਨੇ। ਇਸ ਵਾਸਤੇ ਅਸੀਂ ਉਨ੍ਹਾਂ ਨੂੰ ਪਸ਼ੂ ਕਹਿ ਦਿੰਦੇ ਹਾਂ, ਜੋ ਪਿੱਛੇ ਰਹਿ ਗਏ ਨੇ। ਮਨੁੱਖ ਦੀ ਸਭ ਜੀਆਂ ਉੱਤੇ ਸਰਦਾਰੀ ਹੈ।

ਮਨੁੱਖ ਨੇ ਹੀ ਊਠ ਨੂੰ ਨਕੇਲ ਪਾਈ ਹੈ। ਊਠ ਨੇ ਕਦੀ ਮਨੁੱਖ ਨੂੰ ਨਕੇਲ ਨਹੀਂ ਪਾਈ। ਮਨੁੱਖ ਨੇ ਸ਼ੇਰਾਂ ਨੂੰ ਪਿੰਜਰਿਆਂ ਵਿਚ ਡੱਕਿਆ ਹੈ। ਸ਼ੇਰਾਂ ਨੇ ਕਦੀ ਮਨੁੱਖ ਨੂੰ ਪਿੰਜਰਿਆ ਵਿਚ ਨਹੀਂ ਡੱਕਿਆ। ਮਨੁੱਖ ਹੀ ਫਨੀਅਰ ਨਾਗ ਨੂੰ ਟੋਕਰੀ 'ਚ ਪਾ ਕੇ ਥਾਂ-ਥਾਂ ਨਚਾਂਦਾ ਫਿਰਦਾ ਹੈ, ਨਾਗ ਕੋਲ ਸਮਰਥਾ ਕਿੱਥੇ ਹੈ ਕਿ ਮਨੁੱਖ ਨੂੰ ਟੋਕਰੀ 'ਚ ਪਾ ਕੇ ਥਾਂ-ਥਾਂ 'ਤੇ ਨਚਾਵੇ। ਬੈਲਾਂ ਨੂੰ ਨਕੇਲ ਅਤੇ ਘੋੜਿਆਂ ਦੇ ਮੂੰਹ ਵਿਚ ਲਗਾਮ, ਜਿੱਧਰ ਲੈ ਜਾਣਾ ਚਲ ਰਹੇ ਨੇ ਵਿਚਾਰੇ ਉਸ ਪਾਸੇ। ਕਿਸੇ ਘੋੜੇ 'ਚ ਇਹ ਹਿੰਮਤ ਨਹੀਂ ਕਿ ਮਨੁੱਖ ਦੇ ਮੂੰਹ 'ਚ ਲਗਾਮ ਪਾ ਕੇ ਉਹ ਨੂੰ ਜਿੱਧਰ ਚਾਹਵੇ ਚਲਾਵੇ, ਖਿੱਚੇ।

ਅੱਸੂ ਦਾ ਮਹੀਨਾ ਜਿਸ ਅੰਦਰ ਵੀ ਪ੍ਰਭੂ ਮਿਲਨ ਦੀ ਚਾਹਤ ਪੈਦਾ ਕਰ ਦੇਵੇ ਤੇ ਜੀਵਨ ਅੰਦਰ ਹਰਿਆਵਲ ਪੈਦਾ ਕਰ ਦੇਵੇ, ਮਾਨੋ ਇਹ ਮਹੀਨਾ ਉਸ ਵਾਸਤੇ ਸਫਲ ਹੈ, ਮਹਾਨ ਹੈ।



# 8.

# ਕਤਿਕਿ

ਕਤਿਕਿ ਕਰਮ ਕਮਾਵਣੇ ਦੋਸੁ ਨ ਕਾਹੂ ਜੋਗੁ॥
ਪਰਮੇਸਰ ਤੇ ਭੁਲਿਆਂ ਵਿਆਪਨਿ ਸਭੇ ਰੋਗ॥
ਵੇਮੁਖ ਹੋਏ ਰਾਮ ਤੇ ਲਗਨਿ ਜਨਮ ਵਿਜੋਗ॥
ਖਿਨ ਮਹਿ ਕਉੜੇ ਹੋਇ ਗਏ ਜਿਤੜੇ ਮਾਇਆ ਭੋਗ॥
ਵਿਚੁ ਨ ਕੋਈ ਕਰਿ ਸਕੈ ਕਿਸ ਥੈ ਰੋਵਹਿ ਰੋਜ॥
ਕੀਤਾ ਕਿਛੂ ਨ ਹੋਵਈ ਲਿਖਿਆ ਧੁਰਿ ਸੰਜੋਗ॥
ਵਡਭਾਗੀ ਮੇਰਾ ਪ੍ਰਭੁ ਮਿਲੈ ਤਾ ਉਤਰਹਿ ਸਭਿ ਬਿਓਗ॥
ਨਾਨਕ ਕਉ ਪ੍ਰਭ ਰਾਖਿ ਲੇਹਿ ਮੇਰੇ ਸਾਹਿਬ ਬੰਦੀ ਮੋਚ॥
ਕਤਿਕਿ ਹੋਵੈ ਸਾਧਸੰਗੁ ਬਿਨਸਹਿ ਸਭੇ ਸੋਚ॥੯॥

(ਅੰਕ 135)

ਕੱਤਕ ਦੇ ਮਹੀਨੇ ਦਾ ਉਪਦੇਸ਼ ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਇਸ ਪ੍ਰਕਾਰ ਕਰਦੇ ਨੇ, ਕੋਈ ਵੀ ਦੁੱਖ, ਕੋਈ ਵੀ ਤਕਲੀਫ, ਕੋਈ ਵੀ ਬਿਪਤਾ, ਕੋਈ ਵੀ ਪੀੜਾ ਹੈ ਤਾਂ ਉਸ ਦੇ ਲਈ ਦੂਸਰੇ ਨੂੰ ਭੁੱਲ ਕੇ ਵੀ ਦੋਸ਼ੀ ਨਾ ਠਹਿਰਾਈਂ, ਉਹ ਤੇਰੇ ਆਪਣੇ ਕਰਮਾਂ ਦਾ ਹੀ ਦੋਸ਼ ਹੈ। ਸਾਡੇ ਦੇਸ਼ ਦੇ ਪ੍ਰਸਿੱਧ ਸੰਤ ਤੇ ਅਵ੍ਤਾਰੀ ਪੁਰਸ਼ ਮਹਾਤਮਾ ਬੁੱਧ ਨੇ ਤਾਂ ਕਰਮ ਨੂੰ ਹੀ ਭਗਵਾਨ ਕਹਿ ਦਿੱਤਾ, "ਕਰਮ ਹੀ ਭਗਵਾਨ ਹੈ, ਕਰਮ ਨੇ ਹੀ ਨਿਰਵਾਣ ਪੱਦ ਦਿਲਾਉਣਾ ਹੈ, ਕਰਮ ਨੇ ਹੀ ਸੁੱਖ ਦੇਣਾ ਹੈ, ਕਰਮ ਨੇ ਹੀ ਵਿਛੋੜਨਾ ਹੈ, ਕਰਮ ਨੇ ਹੀ ਅਨੰਦਤ ਕਰਨਾ ਹੈ, ਕਰਮ ਨੇ ਹੀ ਪੀੜਤ ਕਰਨਾ ਹੈ। ਕਰਮ ਹੀ ਪਛਾੜੇਗਾ, ਕਰਮ ਹੀ ਤਰੱਕੀ ਦੇਵੇਗਾ। ਜਦ ਸਭ ਕੁਝ ਕਰਮਾਂ 'ਤੇ ਨਿਰਭਰ ਹੈ ਤਾਂ ਉਨ੍ਹਾਂ ਦੀ ਰਸਨਾਂ ਤੋਂ ਇਹ ਮੁਬਾਰਕ ਬੋਲ ਨਿਕਲੇ, "ਕਰਮ ਹੀ ਭਗਵਾਨ ਹੈ।" ਉਨ੍ਹਾਂ ਨੇ ਕਰਮਾਂ ਤੇ ਬਹੁਤ ਵੱਡਾ ਜ਼ੋਰ ਦਿੱਤਾ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਫਰਮਾਨ ਕਰਦੇ ਨੇ :—

ਜਿਤੁ ਕੀਤਾ ਪਾਈਐ ਆਪਣਾ ਸਾ ਘਾਲ ਬੁਰੀ ਕਿਉ ਘਾਲੀਐ॥

(ਮ.੨ ਅੰਕ 474)

ਜਦ ਆਪਣਾ ਹੀ ਕੀਤਾ ਆਪ ਪਾਉਣਾ ਹੈ ਤਾਂ ਫਿਰ ਆਪਣੇ ਕਰਮਾਂ ਪ੍ਰਤੀ ਸੁਚੇਤ ਹੋਣਾ ਬੜਾ ਲਾਜ਼ਮੀ ਹੈ, ਬਹੁਤ ਜ਼ਰੂਰੀ ਹੈ।

ਦੇਖਣ ਵਿਚ ਆਇਆ ਹੈ, ਮਨੁੱਖ ਬਹੁਤ ਥਾਵਾਂ ਤੇ ਸੁਚੇਤ ਰਹਿੰਦਾ ਹੈ ਲੇਕਿਨ ਕਰਮ ਪ੍ਰਤੀ ਸੁਚੇਤ ਨਹੀਂ ਰਹਿੰਦਾ। **ਕਰਮ ਤਿੰਨ ਤਰ੍ਹਾਂ ਦੇ ਨੇ, ਸਰੀਰਕ, ਵਾਚਕ ਅਤੇ ਮਾਨਸਿਕ।** ਕੁਝ ਸਰੀਰ ਨਾਲ ਐਸਾ ਕਰਨਾ ਕਿ ਦੂਜੇ ਨੂੰ ਚੋਟ ਪਹੁੰਚੇ। ਮੂੰਹ ਨਾਲ ਐਸਾ ਬੋਲਣਾ ਕਿ ਦੂਸਰੇ ਦਾ ਅਹਿੱਤ ਹੋਵੇ, ਤੇ ਕੁਝ ਐਸਾ ਸੋਚਣਾ ਜੋ ਦੂਜੇ ਲਈ ਬੁਰਾ ਹੋਵੇ। ਬੱਸ, ਉਸ ਕਰਮ ਨੂੰ ਹੀ ਅਸ਼ੁਭ ਕਰਮ ਕਹਿੰਦੇ ਨੇ। ਗੁਰੂ ਗੁਬਿੰਦ ਸਿੰਘ ਜੀ ਮਹਾਰਾਜ ਜੀ ਦੀ ਤਾਂ ਅਰਦਾਸ, ਪ੍ਰਾਰਥਨਾ, ਜੋ ਹਰ ਗੁਰਸਿੱਖ ਦੀ ਜ਼ਬਾਨ ਤੇ ਰਹਿੰਦੀ ਹੈ ਔਰ ਉਹ ਕਿਸੇ ਹੱਦ ਤੱਕ ਅੰਤਰ-ਰਾਸ਼ਟਰੀ ਪੱਧਰ ਦੀ ਪ੍ਰਾਰਥਨਾ ਬਣ ਗਈ ਏ :–

**''ਦੇਹੁ ਸਿਵਾ ਬਰ ਮੋਹਿ ਇਹੈ ਸੁਭ ਕਰਮਨ ਤੇ ਕਬਹੂੰ ਨ ਟਰੋਂ।''**

(ਸਵਯਾ ਪਾ: ੧੦)

ਐ ਪਰੀ ਪੂਰਨ ਪ੍ਰਮਾਤਮਾ ! ਇਕੋ ਹੀ ਵਰ ਦੇਹ ਕਿ ਮੈਂ ਸ਼ੁਭ ਕਰਮਾਂ ਤੋਂ ਭੁੱਲ ਕੇ ਵੀ ਕਦੀ ਸੰਕੋਚ ਨਾ ਕਰਾਂ। ਮੇਰੇ ਅੰਦਰ ਉਤਸ਼ਾਹ ਬਣਿਆ ਰਵੇ, ਉਮੰਗ ਬਣੀ ਰਹੇ ਸ਼ੁਭ ਕਰਮ ਕਰਨ ਦੀ। ਸ਼ੁਭ ਕਰਮ ਉਹੀ ਹੈ, ਜੋ ਦੂਸਰੇ ਲਈ ਵੀ ਸ਼ੁਭ ਹੋਵੇ ਔਰ ਤੇਰੇ ਲਈ ਵੀ ਸ਼ੁਭ ਹੋਵੇ। ਤੇਰਾ ਕੀਤਾ ਹੋਇਆ ਕਰਮ ਕਿਸੇ ਲਈ ਅਸ਼ੁਭ ਹੋ ਗਿਆ, ਕਿਸੇ ਲਈ ਦੁਖਦਾਈ ਹੋ ਗਿਆ, ਪਰ ਤੇਰੇ ਲਈ ਲਾਭਦਾਇਕ ਹੋਵੇ, ਉਹ ਅਸ਼ੁਭ ਹੀ ਹੈ। ਗੁਰੂ ਗੁਬਿੰਦ ਸਿੰਘ ਜੀ ਦੀ ਇਹ ਪ੍ਰਾਰਥਨਾ ਸਭ ਤੋਂ ਵੱਡੀ ਪ੍ਰਾਰਥਨਾ ਹੈ। ਸ਼ੁਭ ਕਰਮਾਂ ਤੋਂ ਜੋ ਟਲ ਗਿਆ। ਸੁੱਖਾਂ ਤੋਂ ਦੂਰ ਹੋ ਗਿਆ, ਭਗਵਾਨ ਤੋਂ ਹੀ ਦੂਰ ਹੋ ਗਿਆ, ਕਿਉਂਕਿ ਕਰਮ ਹੀ ਤਾਂ ਸਾਰੀ ਖੇਡ ਬਣਨੀ ਸੀ।

ਬਾਰਹਮਾਹਾ ਦੇ ਆਰੰਭ ਕਾਲ ਵਿਚ ਵੀ ਗੁਰੂ ਅਰਜਨ ਦੇਵ ਜੀ ਨੇ ਸਾਫ ਕਹਿ ਦਿੱਤਾ:–

**''ਕਿਰਤਿ ਕਰਮ ਕੇ ਵੀਛੁੜੇ ਕਰਿ ਕਿਰਪਾ ਮੇਲਹੁ ਰਾਮ॥''**

ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਫਰਮਾਨ:–

**''ਆਪਿ ਬੀਜਿ ਆਪੇ ਹੀ ਖਾਇ॥੨॥''**

(ਸਿਰੀ ਰਾਗ ਮ.੧, ਅੰਕ 25)

**''ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ।''**

(ਜਪੁਜੀ ਸਾਹਿਬ ਅੰਕ 8)

ਦੁਨੀਆਂ ਦੇ ਵਿਚ ਸਾਰੀ ਖੇਡ ਕਰਮਾਂ ਦੀ ਹੈ। **ਕੀਤੇ ਹੋਏ ਕਰਮਾਂ ਤੋਂ**

ਸੰਸਕਾਰ ਬਣ ਜਾਂਦੇ ਨੇ। ਸੰਸਕਾਰਾਂ ਤੋਂ ਸੁਭਾਓ ਬਣ ਜਾਂਦਾ, ਸੁਭਾਓ ਤੋਂ ਪ੍ਰਾਲਬਧ (ਤਕਦੀਰ) ਬਣ ਜਾਂਦੀ ਹੈ ਔਰ ਪ੍ਰਾਲਬਧ ਹੀ ਸੁੱਖ ਤੇ ਦੁੱਖ ਨੂੰ ਜਨਮ ਦਿੰਦੀ ਹੈ।

ਇਹ ਜੋ ਸ਼ੰਖਲਾ ਚਲਦੀ ਹੈ ਸੁੱਖ ਤੇ ਦੁੱਖ ਦੀ, ਇਹ ਕਰਮ ਤੋਂ ਹੀ ਚੱਲਦੀ ਹੈ। ਇਸ ਕਰਕੇ ਗੁਰਬਾਣੀ ਦਾ ਫੈਸਲਾ, "ਆਪਣੇ ਦੁੱਖਾਂ ਲਈ ਤੂੰ ਕਦੇ ਕਿਸੇ ਨੂੰ ਦੋਸ਼ੀ ਨਾ ਠਹਿਰਾਈ ਤੇ ਆਪਣੇ ਸੁਖ ਲਈ ਕਦੇ ਵੀ ਤੂੰ ਕਿਸੇ ਦੀ ਝੂਠੀ ਉਪਮਾ ਨਾ ਕਰੀ। ਇਹ ਖੇਡ ਤੇਰੇ ਕਰਮਾਂ ਦੀ ਹੈ।" ਸਾਹਿਬ ਕਹਿੰਦੇ ਨੇ:—

**ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ॥**
**ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ॥**

(ਰਾਗੁ ਆਸਾ ਮ.੧, ਪਟੀ ਲਿਖੀ ਅੰਕ 433)

ਈਰਾਨ ਦਾ ਮਹਾਨ ਸੂਫੀ ਸੰਤ ਸ਼ੇਖ ਸਾਅਦੀ ਦਾ ਇਕ ਬੜਾ ਕੀਮਤੀ ਬੋਲ "*ਯਾਰ-ਰਾ ਖ਼ੁਦ ਕਰਦਾ ਰਾ ਇਲਾਜ ਨੇਸਤ*" "ਐ ਮੇਰੇ ਮਿੱਤਰ ਜੋ ਤੂੰ ਕਰ ਚੁਕਿਆ ਹੈਂ ਉਹਦਾ ਇਲਾਜ ਮੇਰੇ ਕੋਲ ਨਹੀਂ। ਉਹ ਤੇ ਤੈਨੂੰ ਭੋਗਣਾ ਪਵੇਗਾ।"

'*ਕਰਦਨੀ ਖ਼ਐਸ਼ ੳ ਆਮਦਨੀ ਪੇਸ਼*'

"ਜੋ ਤੂੰ ਕਰ ਚੁੱਕਿਆਂ ਤੇਰੇ ਸਾਹਮਣੇ ਆਉਣ ਵਾਲਾ, ਬੱਸ ਪ੍ਰਗਟ ਹੋਣ ਵਾਲਾ। ਐ ਮੇਰੇ ਮਿੱਤਰ, ਇਸ ਵਿਚ ਮੈਂ ਸਹਾਇਕ ਨਹੀਂ ਹੋ ਸਕਦਾ।"

ਭਗਤ ਤ੍ਰਿਲੋਚਨ ਜੀ ਮਹਾਰਾਜ ਦਾ ਬੜਾ ਸੁੰਦਰ ਪਾਵਨ ਪਵਿੱਤਰ ,ਵਾਕ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੇ ਅੰਦਰ ਹੈ, ਕਹਿੰਦੇ ਨੇ :—

**ਪੂਰਬਲੋ ਕ੍ਰਿਤ ਕਰਮੁ ਨ ਮਿਟੈ ਰੀ ਘਰ ਗੇਹਣਿ**
**ਤਾ ਚੇ ਮੋਹਿ ਜਾਪੀਅਲੇ ਰਾਮ ਚੇ ਨਾਮੰ॥**

(ਧਨਾਸਰੀ ਬਾਣੀ ਭਗਤਾਂ ਕੀ ਤ੍ਰਿਲੋਚਨ ਅੰਕ 695)

ਕੀਤਾ ਹੋਇਆ ਕਰਮ ਨਹੀਂ ਮਿਟਦਾ। ਚਾਹੇ ਉਹ ਵਾਚਕ ਕਰਮ ਹੈ, ਮਾਨਸਿਕ ਕਰਮ ਹੈ, ਸਰੀਰਕ ਕਰਮ ਹੈ। ਇਸ ਵਾਸਤੇ ਮੈਂ ਕਰਮਾਂ ਵਿਚੋਂ ਸਿਰਮੌਰ ਕਰਮ ਕਰਦਾ ਹਾਂ, ਰਾਮ ਦਾ ਨਾਮ ਜਪਦਾ ਹਾਂ। ਜਦ ਕਰਮ ਅਮਿੱਟ ਹੈ ਤੇ ਕਰਮ ਭੋਗਣਾ ਹੀ ਪੈਣਾ ਹੈ ਇਸ ਕਰਕੇ ਆਪਣੀ ਘਰ ਵਾਲੀ ਨੂੰ ਇੰਝ ਉਪਦੇਸ਼ ਕਰਦੇ ਨੇ :—

ਨਾਰਾਇਣ ਨਿੰਦਸਿ ਕਾਇ ਭੂਲੀ ਗਵਾਰੀ॥
ਦੁਕ੍ਰਿਤੁ ਸੁਕ੍ਰਿਤੁ ਥਾਰੋ ਕਰਮੁ ਰੀ॥

(ਸ੍ਰੀ ਗੁ ਗ੍ਰੰ ਸਾ, ਅੰਕ 695)

ਦੁਕ੍ਰਿਤ ਤੇ ਸੁਕ੍ਰਿਤ ਤੇਰੇ ਕਰਮਾਂ ਦਾ ਫਲ ਹੈ। ਭਗਤ ਕਬੀਰ ਜੀ ਮਹਾਰਾਜ ਦਾ ਫਰਮਾਨ :—

ਕਿਉਂ ਆਪਣੇ ਮਨ ਨੂੰ ਲਲਚਾਨੈ, ਦੂਖਿਤ ਕਰਦਾ ਹੈਂ।

**ਅਹਿਰਖ ਵਾਦੁ ਨ ਕੀਜੈ ਰੇ ਮਨ॥**
**ਸੁਕ੍ਰਿਤੁ ਕਰਿ ਕਰਿ ਲੀਜੈ ਰੇ ਮਨ॥੧॥ਰਹਾਉ॥**

(ਆਸਾ ਕਬੀਰ ਜੀਉ ਕੇ ਅੰਕ 479)

ਸ਼ੁਭ ਕਰਮ ਕਰਕੇ ਤੂੰ ਸਭ ਕੁਝ ਪ੍ਰਾਪਤ ਕਰ ਸਕਦਾ ਹੈ। ਪ੍ਰਭੂ ਨੇ ਸ਼ੁਭ ਕਰਮਾਂ ਦੇ ਬੀਜ ਤੈਨੂੰ ਦੇ ਦਿੱਤੇ ਨੇ। ਤੇਰੀ ਮਰਜ਼ੀ ਏ ਤੂੰ ਇਸ ਤਨ ਦੀ ਧਰਤੀ ਦੇ ਵਿਚ ਬੋਇੰ ਜਾਂ ਨਾ ਬੋਇੰ। ਇਹ ਵੀ ਤੇਰੀ ਮਰਜ਼ੀ ਏ ਕਿ ਸ਼ੁਭ ਕਰਮਾਂ ਤੋਂ ਬਿਪਰੀਤ ਅਸ਼ੁਭ ਕਰਮ ਵੀ ਤੂੰ ਬੋ ਸਕਦਾ ਹੈਂ, ਪਰ ਉਨ੍ਹਾਂ ਤੋਂ ਨਿਕਲੇਗਾ ਦੁੱਖ। ਇਹ ਸ਼ੰਖਲਾ ਹੈ, ਇਕ ਮਰਿਯਾਦਾ ਹੈ, ਦੁੱਖ ਐਵੇਂ ਨਹੀਂ ਹੈ, ਸੁੱਖ ਅਕਾਰਨ ਨਹੀਂ ਹੈ, ਲਾਜ਼ਮੀ ਕਾਰਨ ਹੈ।

ਜੇ ਧਰਤੀ ਵਿਚ ਘਾਸ ਵੀ ਪੈਦਾ ਹੋ ਗਈ ਏ ਤਾਂ ਧਰਤੀ ਵਿਚ ਘਾਸ ਦਾ ਬੀਜ ਵੀ ਮੌਜੂਦ ਸੀ। ਅਸੀ ਕਹਿ ਦਿੰਦੇ ਹਾਂ ਇਹ ਤਾਂ ਬਰਖਾ ਹੋਈ ਏ, ਆਪਣੇ ਆਪ ਜੰਮ ਪਈ ਏ, ਨਹੀਂ ਘਾਸ ਦੇ ਬੀਜ ਵੀ ਮੌਜੂਦ ਸਨ। ਇਸੇ ਤਰੀਕੇ ਨਾਲ ਜੀਵਨ ਵਿਚ ਸੰਤਾਪ ਪੈਦਾ ਹੋ ਗਿਆ, ਸੋਗ ਪੈਦਾ ਹੋ ਗਿਆ, ਦੁੱਖ ਪੈਦਾ ਹੋ ਗਿਆ ਜਾਂ ਫਲਦਾਰ ਬੂਟੇ ਪੈਦਾ ਹੋਏ ਨੇ, ਛਾਇਆਦਾਰ ਬੂਟੇ ਪੈਦਾ ਹੋਏ ਨੇ ਮਿੱਠੇ ਰਸ ਲੱਗੇ ਨੇ ਤਾਂ ਖੇਡ ਤੇ ਸਾਰੀ ਕਰਮਾਂ ਦੀ ਹੈ। ਈਸ਼ਵਰੀ ਵਿਧਾਨ, ਈਸ਼ਵਰੀ ਨਿਯਮ, ਕੋਈ ਅਦਲਾ-ਬਦਲੀ ਵੀ ਨਹੀਂ ਹੋਵੇਗੀ।

ਇਹ ਖੇਡ ਕਰਮਾਂ ਦੀ ਏ। ਇਸ ਵਾਸਤੇ ਸੂਫੀ ਫਕੀਰ ਨੇ ਤਾਂ ਸਾਫ ਕਹਿ ਦਿੱਤਾ, "ਆਪਣੇ ਕਰਮ ਮੇਟਣ ਵਾਸਤੇ ਤੂੰ ਮੈਨੂੰ ਬਿਲਕੁਲ ਨਾ ਆਖੀਂ। ਇਹ ਪ੍ਰਮਾਤਮਾ ਦਾ, ਖ਼ੁਦਾ ਦਾ ਅਮਿੱਟ ਵਿਧਾਨ ਹੈ। ਹਾਂ, ਤੂੰ ਕਰਮਾਂ ਪ੍ਰਤੀ ਬਿਲਕੁਲ ਸੁਚੇਤ ਹੋ। ਭਗਤ ਕਬੀਰ ਕਹਿੰਦੇ ਨੇ, "ਮਨੁੱਖੀ ਦੁਨੀਆਂ ਵਿਚ ਮੈਂ ਇਕ ਅਚੰਭਾ ਦੇਖਦਾਂ ਹਾਂ ਕਿ ਦੀਵਾ ਹੱਥ ਵਿਚ ਐ, ਰੋਸ਼ਨੀ ਕੋਲ ਹੈ, ਫਿਰ ਵੀ ਮਨੁੱਖ ਖੂਹ ਵਿਚ ਗਿਰਦਾ ਹੈ !!"

**ਕਬੀਰ ਮਨੁ ਜਾਨੈ ਸਭ ਬਾਤ ਜਾਨਤ ਹੀ ਅਉਗਨੁ ਕਰੈ॥**
**ਕਾਹੇ ਕੀ ਕੁਸਲਾਤ ਹਾਥਿ ਦੀਪੁ ਕੂਏ ਪਰੈ॥੨੧੬॥**

(ਸ੍ਰੀ ਗੁ ਗ੍ਰੰ ਸਾ, ਅੰਕ 1376)

ਪ੍ਰਭੂ ਨੇ ਦਿਮਾਗ ਦੇ ਦਿੱਤਾ, ਸੋਚ ਸ਼ਕਤੀ ਦੇ ਦਿੱਤੀ ਏ, ਬੁੱਧੀ ਦੇ ਦਿੱਤੀ

ਏ, ਇਹ ਜਲਦਾ ਹੋਇਆ ਦੀਵਾ ਪ੍ਰਮਾਤਮਾ ਨੇ ਹਰ ਇਕ ਨੂੰ ਦੇ ਦਿੱਤਾ ਹੈ, ਫਰਕ ਸਿਰਫ ਇਤਨਾ ਹੈ, ਕੋਈ ਇਸ ਦੀਵੇ ਨੂੰ ਢਕ ਲੈਂਦਾ ਹੈ ਕਿਸੇ ਭਾਂਡੇ ਨਾਲ। ਜਾਂ ਆਪਣੀਆਂ ਅੱਖਾਂ ਹੀ ਬੰਦ ਕਰ ਲੈਂਦਾ ਹੈ। ਤਾਂ ਹੀ ਤੇ ਬੁੱਧੀ ਦੇ ਚਾਨਣੇ ਤੋਂ ਲਾਭ ਨਹੀਂ ਲੈਂਦਾ। ਇਹ ਮਤਲਬ ਨਹੀਂ ਕਿ ਪ੍ਰਮਾਤਮਾ ਨੇ ਬੁੱਧ ਨਹੀਂ ਦਿੱਤੀ, ਜਿਸ ਨੂੰ ਅਸੀਂ ਕਹਿ ਦਿੰਦੇ ਹਾਂ ਕਿ ਇਹ ਬਹੁਤ ਬੁੱਧੀਮਾਨ ਹੈ, ਦਰਅਸਲ ਵਿਚ ਉਹ ਇਸ ਦੀਵੇ ਦੀ ਰੌਸ਼ਨੀ ਵਿਚ ਜ਼ਿਆਦਾ ਜੀਅ ਰਿਹੈ। ਜਿਸ ਨੂੰ ਅਸੀਂ ਮੂੜ੍ਹ ਕਹਿ ਦਿੰਦੇ ਹਾਂ, ਗੰਵਾਰ ਕਹਿ ਦਿੰਦੇ ਹਾਂ, ਉਹ ਉਸੇ ਦੀਵੇ ਤੋਂ ਅੱਖਾਂ ਮੀਟ ਕੇ ਬੈਠਾ ਹੈ। ਜਾਂ ਦੀਵੇ ਨੂੰ ਉਸ ਨੇ ਢੱਕ ਦਿੱਤਾ ਹੈ।

ਉਸ ਦੀ ਜਾਣਕਾਰੀ ਕੇਵਲ ਸੀਮਤ ਰਹਿ ਗਈ ਏ। ਬੰਦੇ ਕੋਲ ਪੈਰ ਹੋਵਨ ਤੇ ਪੈਰਾਂ ਦੀ ਵਰਤੋਂ ਨਾ ਕਰੇ। ਹੱਥ ਹੋਵਨ ਤੇ ਹੱਥਾਂ ਦੀ ਵਰਤੋਂ ਨਾ ਕਰੀਏ, ਤਾਂ ਹੱਥ ਨਕਾਰਾ ਹੋ ਜਾਂਦੇ ਨੇ, ਪੈਰ ਕਮਜ਼ੋਰ ਹੋ ਜਾਂਦੇ ਨੇ। ਅੱਖਾਂ ਤੇ ਪੱਟੀ ਬੰਨ੍ਹ ਲਈਏ ਤਾਂ ਅੱਖਾਂ ਦੀ ਜੋਤ ਸਹਿਜੇ-ਸਹਿਜ ਮੱਧਮ ਪੈ ਜਾਵੇਗੀ। ਬਾਕੀ ਇੰਦਰਿਆਂ ਦੀ ਤਾਂ ਯਥਾ ਯੋਗ ਮਨੁੱਖ ਵਰਤੋਂ ਕਰਦਾ ਰਹਿੰਦਾ ਹੈ, ਪਰ ਇਹ ਜਿਹੜੀ ਬੁੱਧ ਹੈ ਇਸ ਦੀ ਹਰ ਥਾਂ ਤੇ ਵਰਤੋਂ ਨਹੀਂ ਕਰਦਾ। ਪਸਚਾਤਾਪ ਤੇ ਦੁਖ ਇਸ ਗੱਲ ਦਾ ਸਬੂਤ ਨੇ ਕਿ ਇਸ ਨੇ ਬੁੱਧ ਨੂੰ ਅੱਗੇ ਨਹੀਂ ਕੀਤਾ, ਦੀਵੇ ਦੀ ਰੋਸ਼ਨੀ ਤੋਂ ਲਾਭ ਨਹੀਂ ਲਿਆ। ਬੱਸ ਇਹ ਮਾਤਰਾ ਦਾ ਹੀ ਫਰਕ ਹੈ। ਸਿਆਣਾ ਉਹ ਜਿਸ ਨੇ ਦੀਵੇ ਦੀ ਰੌਸ਼ਨੀ ਤੋਂ ਕੰਮ ਲੈ ਲਿਆ, ਮੂਰਖ ਉਹ ਜਿਸ ਨੇ ਦੀਵੇ ਨੂੰ ਢੱਕ ਦਿੱਤਾ ਅਤੇ ਅਕਲ ਤੋਂ ਕੰਮ ਲੈਣਾ ਹੀ ਨਹੀਂ ਚਾਹੁੰਦਾ।

ਸੰਸਾਰ ਵਿਚ ਐਸੇ ਅੰਧਿਆਂ ਦੀ ਤਾਦਾਦ ਬਹੁਤ ਘੱਟ ਹੈ, ਜਿਨ੍ਹਾਂ ਦੀਆਂ ਅੱਖਾਂ ਵਿਚ ਚਾਨਣਾ ਨਹੀਂ, ਪਰ ਐਸੇ ਅੰਧਿਆਂ ਦੀ ਤਾਦਾਦ ਬਹੁਤ ਜ਼ਿਆਦਾ ਹੈ, ਜੋ ਅੱਖਾਂ ਬੰਦ ਕਰਕੇ ਚਲਦੇ ਨੇ। ਅੱਖਾਂ ਤੋਂ ਕੰਮ ਲੈਂਦੇ ਹੀ ਨਹੀਂ। ਐਸੇ ਪਾਗ਼ਲਾਂ ਦੀ ਤਾਦਾਦ ਜਗਤ ਵਿਚ ਬਹੁਤ ਘੱਟ ਹੈ, ਜਿਨ੍ਹਾਂ ਦੀ ਬੁੱਧੀ ਕੰਮ ਨਹੀਂ ਕਰਦੀ, ਪਰ ਐਸੇ ਪਾਗ਼ਲਾਂ ਦੀ ਤਾਦਾਦ ਬਹੁਤ ਜ਼ਿਆਦਾ ਹੈ, ਸਾਰਾ ਸੰਸਾਰ ਭਰਿਆ ਪਿਆ ਹੈ, ਜੋ ਅਕਲ ਤੋਂ ਕੰਮ ਲੈਂਦੇ ਹੀ ਨਹੀਂ, ਬੁੱਧ ਤੋਂ ਕੰਮ ਲੈਂਦੇ ਹੀ ਨਹੀਂ। ਜਦ ਬੁੱਧੀ ਕੋਲੋਂ ਕੰਮ ਨਾ ਲਿਆ ਤੇ ਫਿਰ ਦੋਸ਼ ਤੇਰੇ ਕਰਮਾਂ ਦਾ। ਇਸ ਦੇ ਵਿਚ ਪ੍ਰਭੂ ਦਾ ਕੀ ਦੋਸ਼ ? ਇਸ ਵਾਸਤੇ ਕੱਤਕ ਦੇ ਮਹੀਨੇ ਦਾ ਉਪਦੇਸ਼ ਕਰਦਿਆਂ ਧੰਨ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਫਰਮਾਨ ਕਰਦੇ ਨੇ :-

**ਕਤਿਕਿ ਕਰਮ ਕਮਾਵਣੇ ਦੋਸੁ ਨ ਕਾਹੂ ਜੋਗੁ॥**

ਕਿਸੇ ਤੇ ਵੀ ਨਾ ਦੋਸ ਆਇਤ ਕਰੀ। ਦੋਸ ਤੇਰੇ ਕਰਮਾਂ ਦਾ ਹੈ।

**ਪਰਮੇਸਰ ਤੇ ਭੁਲਿਆਂ ਵਿਆਪਨਿ ਸਭੇ ਰੋਗ॥**

ਕਰਮਾਂ ਵਿਚ ਸਭ ਤੋਂ ਸ਼ੁਭ ਕਰਮ ਹੈ ਪ੍ਰਭੂ ਦਾ ਚਿੰਤਨ। ਸਭ ਤੋਂ ਅਸ਼ੁਭ ਕਰਮ ਹੈ ਉਹਨੂੰ ਭੁਲਾ ਦੇਣਾ। ਬਿਲਕੁਲ ਅਚੇਤ ਅਵਸਥਾ ਵਿਚ ਪ੍ਰਭੂ ਨੂੰ ਭੁਲਾ ਕੇ ਜੀਉਣਾ। ਭਾਈ ਸਾਹਿਬ ਭਾਈ ਨੰਦ ਲਾਲ ਜੀ ਦੇ ਬੋਲ :–

*'ਗ਼ਮ ਚਿਹ ਬਾਸ਼ਦ'*

ਗ਼ਮ ਕੀ ਹੈ ?

*''ਗ਼ਫਲਤ ਅਜ਼ ਯਾਦਿ-ਖ਼ੁਦਾ''*

ਪ੍ਰਮਾਤਮਾ ਦੀ ਯਾਦ ਤੋਂ ਗਫਲਤ ਕਰਨੀ, ਬੱਸ ਇਹੀ ਗ਼ਮ ਹੈ।

*''ਚੀਸਤ ਸ਼ਾਦੀ''*

ਖੁਸ਼ੀ ਕੀ ਹੈ ?

*ਯਾਦਿ ਆਂ ਬੇ ਮਿਨਤਹਾ॥੬੫॥ (ਜ਼ਿੰਦਗੀਨਾਮਾ)*

ਪ੍ਰਮਾਤਮਾ ਦੀ ਹੀ ਖੁਸ਼ੀ ਹੈ।

ਜਿਤਨਾਂ ਸਿਆਣਾ ਬੰਦਾ ਹੋਵੇਗਾ ਉਹ ਆਖੇਗਾ, ''ਸੁੱਖ ਤਾਂ ਉਸ ਦੀ ਯਾਦ ਵਿਚ ਹੀ ਹੈ, ਅਨੰਦ ਤੇ ਉਸ ਦੀ ਯਾਦ ਵਿਚ ਹੀ ਹੈ। ਜਿਤਨਾ ਅਚੇਤ ਬੁੱਧੀ ਦੇ ਦੀਵੇ ਨੂੰ ਇਕ ਪਾਸੇ ਕਰਕੇ ਜੀਅ ਰਿਹਾ ਹੋਵੇਗਾ, ਉਹ ਭੁੱਲ ਕੇ ਵੀ ਯਾਦ ਨਹੀਂ ਕਰੇਗਾ। ਸਾਰੇ ਦੁੱਖ ਸੰਤਾਪ ਉਸ ਨੂੰ ਭੁੱਲ ਕੇ ਹੀ ਪੈਦਾ ਹੋ ਜਾਂਦੇ ਨੇ। ਇਸ ਵਾਸਤੇ ਸਾਹਿਬ ਕਹਿੰਦੇ ਨੇ, ''**ਪਰਮੇਸਰ ਤੇ ਭੁਲਿਆਂ ਵਿਆਪਨਿ ਸਭੇ ਰੋਗ।**'' ਪਰਿਵਾਰਕ ਰੋਗ, ਸਰੀਰਕ ਰੋਗ, ਆਰਥਿਕ ਸਮੱਸਿਆਵਾਂ ਜੀਵਨ ਵਿਚ ਪਤਾ ਨਹੀਂ ਕਿਤਨੇ ਕੁ ਰੋਗ ਪੈਦਾ ਹੋ ਜਾਣਗੇ।

ਭਗਤ ਸਮੱਸਿਆਵਾਂ ਤੋਂ ਉੱਚਾ ਉਠ ਜਾਂਦਾ ਹੈ। ਸੰਸਾਰੀ ਸਮੱਸਿਆਵਾਂ ਦੇ ਵਿਚ ਜੀਉਂਦਾ। ਪ੍ਰਭੂ ਦਾ ਚਿੰਤਨ ਉਹਦੀਆਂ ਸਾਰੀਆਂ ਸਮੱਸਿਆਵਾਂ ਦਾ ਹੱਲ ਕਰ ਦਿੰਦਾ ਹੈ। ਭਗਤਾਂ ਕੋਲ ਸਮਾਧਾਨ ਹੁੰਦਾ ਹੈ, ਸਮੱਸਿਆ ਨਹੀਂ। ਇਸ ਵਾਸਤੇ ਕਹਿ ਦਿੱਤਾ ਜਾਂਦਾ ਹੈ, ਜਿਨ੍ਹਾਂ ਕੋਲ ਸਮਾਧਾਨ ਹੈ ਉਹੀ ਸਮਾਧੀ-ਲੀਨ ਨੇ। ਜਿਸਦੇ ਕੋਲ ਸਮਾਧਾਨ ਨਹੀਂ, ਉਹ ਤੇ ਬੇਚੈਨ ਹੈ ਉਹ ਤੇ ਦੁਖਿਤ ਹੈ।

**ਵੇਮੁਖ ਹੋਏ ਰਾਮ ਤੇ ਲਗਨਿ ਜਨਮ ਵਿਜੋਗ॥**

ਜੋ ਪ੍ਰਮਾਤਮਾ ਤੋਂ ਬੇਮੁਖ ਹੁੰਦੇ ਨੇ, ਈਸ਼ਵਰ ਤੋਂ ਬੇਮੁਖ ਹੁੰਦੇ ਨੇ, ਅਨੰਤ ਜਨਮਾਂ ਦਾ ਵਿਛੋੜਾ ਫਿਰ ਉਨ੍ਹਾਂ ਨੂੰ ਪੈ ਜਾਂਦਾ ਹੈ:–

**ਜੰਮਿ ਜੰਮਿ ਮਰੈ ਮਰੈ ਫਿਰਿ ਜੰਮੈ॥**
**ਬਹੁਤੁ ਸਜਾਇ ਪਇਆ ਦੇਸਿ ਲੰਮੈ।।**

(ਮਾਰੂ ਮ.੫, ਅੰਕ 1020)

ਜੰਮਦੇ ਰਹਿੰਦੇ, ਮਰਦੇ ਰਹਿੰਦੇ ਨੇ, ਜੰਮਦੇ ਰਹਿੰਦੇ ਨੇ। ਜੀਅ ਕੇ ਦੁੱਖ ਭੋਗਦੇ ਰਹਿੰਦੇ ਨੇ ਔਰ ਦੁੱਖ ਭੋਗਦਿਆਂ-ਭੋਗਦਿਆਂ ਫਿਰ ਮਰ ਜਾਂਦੇ ਨੇ, ਫਿਰ ਜਨਮਦੇ ਨੇ। ਇਸ ਤਰ੍ਹਾਂ ਬਹੁਤ ਲੰਮੇ ਵਿਛੋੜੇ ਪੈ ਜਾਂਦੇ ਨੇ, ਉਨ੍ਹਾਂ ਨੂੰ ਜੋ ਈਸ਼ਵਰ ਤੋਂ ਬੇਮੁੱਖ ਹੋ ਕੇ ਆਪਣਾ ਜੀਵਨ ਬਤੀਤ ਕਰਦੇ ਨੇ।

**ਖਿਨ ਮਹਿ ਕਉੜੇ ਹੋਇ ਗਏ ਜਿਤੜੇ ਮਾਇਆ ਭੋਗ॥**

ਪ੍ਰਮਾਤਮਾ ਨੂੰ ਭੁਲਾ ਕੇ ਜਿਤਨੇ ਮਾਈਕੀ ਭੋਗ ਨੇ, ਜਿਨ੍ਹਾਂ 'ਚ ਇਹ ਸੁੱਖ ਪ੍ਰਾਪਤ ਕਰ ਰਿਹਾ ਸੀ, ਰਸ ਪ੍ਰਾਪਤ ਕਰ ਰਿਹਾ ਸੀ, ਅਚਾਨਕ ਹੀ ਕੌੜੇ ਪ੍ਰਤੀਤ ਹੋਣ ਲੱਗ ਪੈਂਦੇ ਨੇ। ਕਿਉਂਕਿ ਰਸਾਂ ਵਿਚ ਲੀਨ ਹੋਇਆਂ ਮਨੁੱਖ ਆਖਰ ਸਰੀਰਕ ਤੌਰ ਤੇ ਰੋਗੀ ਹੋ ਜਾਏਗਾ। ਮਾਨਸਿਕ ਤਲ ਤੇ ਬੇਚੈਨ ਹੋ ਜਾਏਗਾ, ਉਹਦੇ ਵਾਸਤੇ ਦੁਨੀਆਵੀ ਰਸ ਕੀ ਮਾਇਨੇ ਰੱਖਦੇ ਨੇ ? ਕੁਝ ਵੀ ਨਹੀਂ :–

**ਵਿਚੁ ਨ ਕੋਈ ਕਰਿ ਸਕੈ ਕਿਸ ਥੈ ਰੋਵਹਿ ਰੋਜ॥**

ਐਸੀ ਹਾਲਤ ਵਿਚ ਕੋਈ ਵਿਚੋਲਾ ਕੁਝ ਵੀ ਨਹੀਂ ਕਰ ਸਕਦਾ। ਇਸ ਵਾਸਤੇ ਕਿਸੇ ਕੋਲ ਜਾ ਕੇ ਕਿਉਂ ਰੋਂਦਾਂ ਤੇ ਕੁਰਲਾਉਂਦਾ ਹੈਂ। ਜਦ ਕਿ :–

**ਕੀਤਾ ਕਿਛੂ ਨ ਹੋਵਈ ਲਿਖਿਆ ਧੁਰ ਸੰਜੋਗ॥**

ਰੱਬੀ ਦਰਗਾਹ ਤੋਂ ਕੀਤੇ ਕਰਮਾਂ ਦਾ ਚੰਗਾ ਮੰਦਾ ਫਲ ਲਿਖਿਆ ਗਿਆ ਹੈ। ਉਹ ਭੋਗਣਾ ਹੀ ਪੈਂਦਾ ਹੈ ਉਸ ਵਿਚ ਹੁਣ ਆਪਣਾ ਕੀਤਾ ਕੁਝ ਵੀ ਨਹੀਂ ਹੋ ਸਕਦਾ :–

**ਵਡਭਾਗੀ ਮੇਰਾ ਪ੍ਰਭੁ ਮਿਲੈ ਤਾ ਉਤਰਹਿ ਸਭਿ ਬਿਓਗ॥**

ਹਾਂ ਵਡਿਆਂ ਭਾਗਾਂ ਨਾਲ ਕਿਸੇ ਮਨੁੱਖ ਨੂੰ ਪ੍ਰਭੂ ਮਿਲ ਪਵੇ ਤਾਂ ਜਨਮ-ਜਨਮਾਂਤ੍ਰਾਂ ਦਾ ਵਿਛੋੜਾ ਦੂਰ ਹੋ ਜਾਂਦਾ ਹੈ :–

**ਨਾਨਕ ਕਉ ਪ੍ਰਭ ਰਾਖਿ ਲੇਹਿ, ਮੇਰੇ ਸਾਹਿਬ ਬੰਦੀ ਮੋਚ॥**

ਗੁਰੂ ਸਾਹਿਬ ਬੇਨਤੀ ਕਰਨੀ ਦਸਦੇ ਹਨ ਕਿ ਹੇ ਮੇਰੇ ਬੰਦੀ ਛੋੜ ਮਾਲਕ! ਮੈਨੂੰ ਵਿਛੋੜੇ ਦੇ ਦੁੱਖਾਂ ਤੋਂ ਰਖ ਲੈ।

**ਕਤਿਕਿ ਹੋਵੈ ਸਾਧਸੰਗੁ ਬਿਨਸਹਿ ਸਭੇ ਸੋਚ॥੯॥**

ਮੁਕਦੀ ਗੱਲ ਜੇ ਕਤਕ ਦੇ ਮਹੀਨੇ ਵਿਚ ਸਾਧ ਦਾ ਸੰਗ ਹੋ ਜਾਵੇ ਭਾਵ

ਗੁਰੂ ਜੋ ਆਪ ਪੂਰਨ ਹੈ ਉਸਦੀ ਸੰਗਤ ਮਿਲ ਜਾਵੇ ਤਾਂ ਉਸ ਨਾਲ ਨਾਮ ਦੀ ਰੰਗਤ ਕਰਕੇ ਸਾਰੇ ਫਿਕਰ ਸੋਚਾਂ ਦੂਰ ਹੋ ਜਾਂਦੀਆਂ ਹਨ ਤੇ ਫਿਰ ਇਹ ਅਵਸਥਾ ਬਣ ਜਾਂਦੀ ਹੈ :—

**ਹਰਖ ਅਨੰਤ ਸੋਗ ਨਹੀ ਬੀਆ॥**
**ਸੋ ਘਰੁ ਗੁਰਿ ਨਾਨਕ ਕਉ ਦੀਆ॥**

(ਸ੍ਰੀ ਗੁ ਗ੍ਰੰ ਸਾ, ਅੰਕ 186)



**ਕਤਕਿ ਕਿਰਤੁ ਪਇਆ ਜੋ ਪ੍ਰਭ ਭਾਇਆ॥**
**ਦੀਪਕੁ ਸਹਿਜ ਬਲੈ ਤਤਿ ਜਲਾਇਆ॥**
**ਦੀਪਕ ਰਸ ਤੇਲੋ ਧਨ ਪਿਰ ਮੇਲੋ ਧਨ ਓਮਾਹੈ ਸਰਸੀ॥**
**ਅਵਗਣ ਮਾਰੀ ਮਰੈ ਨ ਸੀਝੈ ਗੁਣਿ ਮਾਰੀ ਤਾ ਮਰਸੀ॥**
**ਨਾਮੁ ਭਗਤਿ ਦੇ ਨਿਜ ਘਰਿ ਬੈਠੇ ਅਜਹੁ ਤਿਨਾੜੀ ਆਸਾ॥**
**ਨਾਨਕ ਮਿਲਹੁ ਕਪਟ ਦਰ ਖੋਲਹੁ ਏਕ ਘੜੀ ਖਟੁ ਮਾਸਾ॥੧੨॥**

(ਅੰਕ 1109)

ਤੁਖਾਰੀ ਬਾਰਹਮਾਹਾ ਦੇ ਰਾਹੀ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਉਪਦੇਸ਼। ਆਪ ਫਰਮਾਨ ਕਰਦੇ ਨੇ, ''ਪੂਰਬਲੇ ਕੀਤੇ ਹੋਏ ਕਰਮਾਂ ਦੇ ਮੁਤਾਬਕ ਜੋ ਸੰਸਕਾਰ ਬਣੇ, ਉਹੀ ਪ੍ਰਗਟ ਹੋਏ ਜੀਵਨ ਦੇ ਵਿਚ । ਪ੍ਰਭੂ ਦੀ ਇੱਛਾ ਇਹੀ ਹੈ। ਉਸ ਦੀ ਬਣਾਈ ਹੋਈ ਮਰਿਯਾਦਾ ਇਹੀ ਹੈ।'' ਇਕ ਕਰਮ ਵੀ ਮਨੁੱਖ ਦਾ ਕੀਤਾ ਹੋਇਆ ਵਿਅਰਥ ਨਹੀਂ ਜਾਂਦਾ ।

**ਪਤਿਤ ਪਾਵਨੁ ਹਰਿ ਬਿਰਦੁ ਸਦਾਏ ਇਕੁ ਤਿਲੁ ਨਹੀ ਭੰਨੈ ਘਾਲੇ॥**

(ਰਾਗ ਸੂਹੀ ਮਹਲਾ ੫, ਅੰਕ 784)

ਇਕ ਤਿਲ ਜਿੰਨੀ ਘਾਲਣਾ ਵੀ ਜੋ ਹੈ ਕਿਸੇ ਵੀ ਪੱਖ ਦੀ, ਵਿਅਰਥ ਨਹੀਂ ਜਾਂਦੀ। ਉਹਨੂੰ ਭਾਗ ਲੱਗਦੇ ਨੇ। ਉਹਦਾ ਫਲ ਪ੍ਰਾਪਤ ਹੁੰਦਾ ਹੈ।

**''ਦੀਪਕੁ ਸਹਿਜ ਬਲੈ ਤਤਿ ਜਲਾਇਆ॥''**

ਜੀਵ-ਕਾਮਣ ਨੇ ਸ਼ੁਭ ਕਰਮ ਕੀਤੇ, ਸਹਿਜ ਦਾ ਦੀਪਕ ਬਾਲਿਆ। ਸਹਿਜ-ਜੋ ਸੁਵੈਮ ਤੋਂ ਜਨਮਿਆਂ, ਜੋ ਆਪਣੇ ਆਪ ਤੋਂ ਪੈਦਾ ਹੋਇਆ। ਸ਼ਾਂਤੀ ਦੇ

ਵਿਚ ਹਰ ਵਕਤ ਮਨੁੱਖ ਰਹਿ ਸਕਦਾ, ਕਿਉਂਕਿ ਇਹ ਸਹਿਜ ਹੈ, ਸੁਵੈਮ ਤੋਂ ਜਨਮੀ ਹੈ। ਕ੍ਰੋਧ ਅੱਠੇ ਪਹਿਰ ਮਨੁੱਖ ਨਹੀਂ ਕਰ ਸਕਦਾ। ਇਹ ਸੁਵੈਮ ਤੋਂ ਨਹੀਂ ਜਨਮਿਆਂ, ਇਹ ਬਾਹਰੋਂ ਸੰਗ੍ਰਹਿ ਕਰਦੇ ਹਾਂ। ਇਸ ਤਰ੍ਹਾਂ ਗਿਆਨ ਦੇ ਵਿਚ ਮਨੁੱਖ ਹਰ ਵਕਤ ਜੀਅ ਸਕਦਾ ਹੈ, ਸ਼ਾਂਤੀ ਦੇ ਵਿਚ ਮਨੁੱਖ ਹਰ ਵਕਤ ਜੀਅ ਸਕਦਾ ਹੈ। ਪ੍ਰੇਮ ਦੇ ਵਿਚ ਮਨੁੱਖ ਹਰ ਵਕਤ ਜੀਅ ਸਕਦਾ ਹੈ। ਪਰ ਹਰ ਵਕਤ ਨਫ਼ਰਤ ਨੂੰ ਹਿਰਦੇ ਵਿਚ ਰੱਖਣਾ ਬਹੁਤ ਔਖਾ ਹੈ। ਨਫ਼ਰਤ ਬੋਝ ਬਣ ਜਾਂਦੀ ਏ। ਨਫ਼ਰਤ ਭਾਰ ਬਣ ਜਾਂਦੀ ਹੈ। ਕ੍ਰੋਧ ਭਾਰ ਬਣ ਜਾਂਦਾ ਹੈ। ਇਸ ਤੋਂ ਗੱਲ ਸਪੱਸ਼ਟ ਹੋ ਗਈ ਕਿ ਹਿਰਦਾ ਚੁੱਕਣ ਨੂੰ ਰਾਜ਼ੀ ਨਹੀਂ। ਇਹ ਪੰਡ ਮਨੁੱਖ ਚੁੱਕਣ ਨੂੰ ਰਾਜ਼ੀ ਨਹੀਂ, ਕਿਉਂਕਿ ਇਹ ਸਹਿਜ ਤੋਂ ਜਨਮਿਆਂ ਨਹੀਂ। ਇਹ ਉਸ ਦਾ ਸੁਭਾਉ ਨਹੀਂ ਹੈ।

ਪਸ਼ੂ ਆਪਣੇ ਸੁਭਾਉ ਵਿਚ ਜੀਅ ਰਹੇ ਨੇ। ਜਦ ਮਨੁੱਖ ਆਪਣੇ ਸੁਭਾਉ ਵਿਚ ਜੀਵਣ ਲੱਗ ਪਏ, ਉਹਨੂੰ ਕਹਿ ਦਿੰਦੇ ਹਾਂ ਕਿ ਇਹ ਸਹਿਜ ਜੀਅ ਰਿਹਾ ਤੇ ਉਹਨੂੰ ਸਭਿਆ ਭਾਸ਼ਾ ਵਿਚ ਕਹਿੰਦੇ ਨੇ ਕਿ ਇਹਦੇ ਅੰਦਰ ਮਾਨਵਤਾ ਹੈ। ਇਹਦੇ ਅੰਦਰ ਇਨਸਾਨੀਅਤ ਹੈ। ਸ਼ੇਖ ਸਾਅਦੀ ਸਾਹਿਬ ਕਹਿੰਦੇ ਨੇ :—

*"ਇਨਸਾਨ ਰਾ ਇਨਸਾਨੀਅਤ ਲਾਜ਼ ਮਸਤ"*

ਲਾਜ਼ਮੀ ਹੈ ਇਨਸਾਨ ਦੇ ਅੰਦਰ ਇਨਸਾਨੀਅਤ ਦਾ ਹੋਣਾ। ਅਗਰ ਚੰਦਨ ਦੇ ਅੰਦਰ ਖੁਸ਼ਬੂ ਹੀ ਨਹੀਂ ਤਾਂ ਉਹ ਲੱਕੜ ਹੈ, ਚੰਦਨ ਆਖਣ ਦੀ ਜ਼ਰੂਰਤ ਹੀ ਕੀ ਹੈ ? ਅਗਰ ਮਨੁੱਖ ਦੇ ਅੰਦਰ ਮਨੁੱਖਤਾ ਹੀ ਨਹੀਂ ਤਾਂ ਫਿਰ ਉਸ ਨੂੰ ਮਨੁੱਖ ਆਖਣ ਦੀ ਕੀ ਲੋੜ ਹੈ ? ਉਹ ਪਸ਼ੂ ਹੈ। ਸ਼ਾਂਤੀ ਮਨੁੱਖੀ ਸੁਭਾਉ ਹੈ। ਕ੍ਰੋਧਤ ਹੋਣਾ, ਇਹ ਉਸ ਦਾ ਸੁਭਾਉ ਨਹੀਂ ਹੈ। ਜੋ ਇਸ ਦਾ ਸੁਭਾਉ ਨਹੀਂ ਹੈ, ਇਹ ਉਸ ਨੂੰ ਆਪਣੇ ਹਿਰਦੇ ਵਿਚ ਇਕੱਠਾ ਕਰ ਲੈਂਦਾ ਹੈ, ਤੇ ਇਹੀ ਸਭ ਕੁਝ ਬੋਝ ਬਣ ਜਾਂਦਾ ਹੈ। ਇਹੀ ਬੇਜ਼ਾਰੀ ਦਾ ਕਾਰਣ ਬਣ ਜਾਂਦਾ। ਸਾਹਿਬ ਕਹਿੰਦੇ ਨੇ ਕਿ ਕੱਤਕ ਦੇ ਮਹੀਨੇ 'ਚ ਜੀਵ-ਕਾਮਣ ਨੇ ਐਸੇ ਕਰਮ ਕੀਤੇ, ਸਹਿਜ ਦਾ ਬੀ ਪਕਵਾ ਲਿਆ, ਸ਼ਾਂਤੀ, ਸਬਰ, ਗਿਆਨ, ਪ੍ਰੇਮ। ਉਹਦੇ ਵਿਚ ਤੱਤ ਦਾ ਤੇਲ ਪਾਇਆ। ਤੱਤ ਵਸਤੂ, ਜੋ ਸਹੀ ਈਸ਼ਵਰੀ ਗਿਆਨ ਹੈ। ਉਸ ਗਿਆਨ ਕਰਕੇ ਜੀਵ-ਕਾਮਣ ਨੇ ਸਹਿਜ ਦਾ ਦੀਪਕ ਬਾਲਿਆ।

**"ਦੀਪਕ ਰਸ ਤੇਲੋ ਧਨ ਪਿਰ ਮੇਲੋ ਧਨ ਓਮਾਹੈ ਸਰਸੀ"**

ਇਸ ਦੀਪਕ ਦੇ ਚਾਨਣੇ ਵਿਚ ਜੀਵ-ਕਾਮਣ ਸਰਸ ਗਈ ਏ, ਭਿਜ ਗਈ ਏ,

ਅਨੰਦਤ ਹੋ ਗਈ ਏ। ਕਿਉਂਕਿ ਇਸ ਰੌਸ਼ਨੀ ਵਿਚ ਪ੍ਰਭੂ ਦਾ ਮੇਲ ਹੋ ਗਿਆ। ਚਾਨਣੇ ਨੇ ਹੀ ਮਿਲਾ ਦਿੱਤਾ। ਤਾਂ ਚਾਨਣ ਕੀ ਹੈ ? ਸਹਿਜ ਤੇ ਸਹਿਜ ਦੇ ਦੀਵੇ ਵਿਚ ਤੇਲ ਕੀ ਹੈ ? **ਤੱਤ, ਗਿਆਨ।** ਜਦ ਵੀ ਕੋਈ ਸਹਿਜ ਦੇ ਦੀਵੇ ਵਿਚ ਤੱਤ ਗਿਆਨ ਦਾ ਤੇਲ ਪਾਉਂਦਾ ਹੈ, ਉਸ ਨੂੰ ਫੌਰਨ ਪਤਾ ਚੱਲ ਜਾਂਦਾ ਹੈ ਕਿ ਮੇਰਾ ਸੁਭਾਉ ਕ੍ਰੋਧਤ ਹੋਣਾ ਨਹੀਂ ਹੈ। ਕ੍ਰੋਧ ਦੇ 'ਚ ਜੀਊਣਾ, ਲੋਭ ਦੇ 'ਚ ਜੀਊਣਾ, ਵਾਸ਼ਨਾ ਦੇ ਵਿਚ ਜੀਊਣਾ, ਹੰਕਾਰ ਦੇ 'ਚ ਜੀਊਣਾ ਮੇਰੀ ਜ਼ਿੰਦਗੀ ਦਾ ਲਕਸ਼ ਨਹੀਂ ਹੈ। ਇਹ ਸਭ ਕੁਝ ਮੈਂ ਬੋਝ ਚੁੱਕ ਰਿਹਾਂ ਹਾਂ। ਸਾਹਿਬ ਕਹਿੰਦੇ ਨੇ ਕਿ ਇਸ ਤਰ੍ਹਾਂ ਦਾ ਚਾਨਣਾ ਜਦ ਕੋਈ ਪੈਦਾ ਕਰ ਲੈਂਦਾ ਤਾਂ ਪ੍ਰਭੂ ਦਾ ਮਿਲਾਪ ਹੋ ਜਾਂਦਾ ਹੈ।

ਦੂਜੇ ਪਾਸੇ:—

**''ਅਵਗਣ ਮਾਰੀ ਮਰੇ ਨ ਸੀਝੈ ਗੁਣਿ ਮਾਰੀ ਤਾ ਮਰਸੀ॥''**

ਜਿਹੜੀ ਜੀਵ-ਕਾਮਣੀ ਔਗੁਣਾਂ ਦੀ ਮਾਰੀ ਹੋਈ ਹੈ, ਉਥੇ ਰਸ ਨਹੀ ਹੈ। ਉਥੇ ਕੋਮਲਤਾ ਨਹੀਂ ਹੈ। ਕਿਉਂਕਿ ਔਗੁਣਾਂ ਦਾ ਅੰਧਕਾਰ ਹੈ, ਗੁਣ ਇਕ ਰੌਸ਼ਨੀ ਹੈ। ਤਾਂ ਇਕ ਥਾਂ ਤੇ ਜਾਂ ਚਾਨਣਾ ਰਹਿ ਸਕਦਾ ਜਾਂ ਅੰਧਕਾਰ ਰਹਿ ਸਕਦਾ। ਜਿੱਥੇ ਔਗੁਣ ਨੇ ਉੱਥੇ ਹਨੇਰਾ ਹੈ, ਜਿਥੇ ਹਨੇਰਾ ਹੈ ਉੱਥੇ ਚਾਨਣਾ ਨਹੀਂ ਹੈ। **''ਗੁਣਿ ਮਾਰੀ ਤਾ ਮਰਸੀ॥''** ਜੇ ਇਹ ਜੀਵ-ਕਾਮਣ ਗੁਣਾਂ ਦੀ ਮਾਰੀ ਹੋਈ ਹੋਵੇ ਤਾਂ ਤ੍ਰਿਸ਼ਨਾ ਮਰਦੀ ਏ, ਅੰਧਕਾਰ ਮਰਦਾ ਹੈ ਤੇ ਫਿਰ ਚਾਨਣ ਪੈਦਾ ਹੁੰਦਾ ਹੈ। ਉਸ ਚਾਨਣੇ ਵਿਚ ਫਿਰ ਅਰਦਾਸ ਪ੍ਰਾਰਥਨਾ ਜਨਮ ਲੈਂਦੀ ਹੈ।

**''ਨਾਮੁ ਭਗਤਿ ਦੇ ਨਿਜ ਘਰਿ ਬੈਠੇ ਅਜਹੁ ਤਿਨਾੜੀ ਆਸਾ॥**

ਹੇ ਪ੍ਰਭੂ ! ਰਹਿਮਤ ਕਰ ਤਾਂਕਿ, ਆਪਣੇ ਘਰ ਦੇ ਵਿਚ ਬੈਠਣਾ ਨਸੀਬ ਹੋਵੇ। ਨਾਮ ਦੇਹ, ਭਗਤੀ ਦੇਹ ਔਰ ਇਹ ਬਿਹਬਲਤਾ, ਇਹ ਮੰਗ ਇਤਨੀ ਉੱਠਦੀ ਹੈ:—

**ਨਾਨਕ ਮਿਲਹੁ ਕਪਟ ਦਰ ਖੋਲਹੁ ਏਕ ਘੜੀ ਖਟੁ ਮਾਸਾ॥੧੨॥**

ਹੇ ਪ੍ਰਭੂ ! ਤੂੰ ਆਪਣੇ ਦਰਵਾਜ਼ੇ ਖੋਲ੍ਹ, ਆਪਣੇ ਕਪਾਟ ਖੋਲ੍ਹ। ਹੁਣ ਤਾਂ ਇਕ ਘੜੀ ਦਾ ਵਿਛੋੜਾ ਵੀ ਕਈ ਮਹੀਨਿਆਂ ਵਰਗਾ ਹੋ ਗਿਆ। ਕੱਤਕ ਦੇ ਮਹੀਨੇ ਦਾ ਇਹੀ ਸੰਦੇਸ਼ ਤੇ ਉਪਦੇਸ਼।



# 9.

## ਮੰਘਿਰਿ (ਮੱਘਰ)

ਮੰਘਿਰਿ ਮਾਹਿ ਸੋਹੰਦੀਆ ਹਰਿ ਪਿਰ ਸੰਗਿ ਬੈਠੜੀਆਹ॥
ਤਿਨ ਕੀ ਸੋਭਾ ਕਿਆ ਗਣੀ ਜਿ ਸਾਹਿਬਿ ਮੇਲੜੀਆਹ॥
ਤਨੁ ਮਨੁ ਮਉਲਿਆ ਰਾਮ ਸਿਉ ਸੰਗਿ ਸਾਧ ਸਹੇਲੜੀਆਹ॥
ਸਾਧ ਜਨਾ ਤੇ ਬਾਹਰੀ ਸੇ ਰਹਨਿ ਇਕੇਲੜੀਆਹ॥
ਤਿਨ ਦੁਖੁ ਨ ਕਬਹੂ ਉਤਰੈ ਸੇ ਜਮ ਕੈ ਵਸਿ ਪੜੀਆਹ॥
ਜਿਨੀ ਰਾਵਿਆ ਪ੍ਰਭੁ ਆਪਣਾ ਸੇ ਦਿਸਨਿ ਨਿਤ ਖੜੀਆਹ॥
ਰਤਨ ਜਵੇਹਰ ਲਾਲ ਹਰਿ ਕੰਠਿ ਤਿਨਾ ਜੜੀਆਹ॥
ਨਾਨਕ ਬਾਂਛੈ ਧੂੜਿ ਤਿਨ ਪ੍ਰਭ ਸਰਣੀ ਦਰਿ ਪੜੀਆਹ॥
ਮੰਘਿਰਿ ਪ੍ਰਭੁ ਆਰਾਧਣਾ ਬਹੁੜਿ ਨ ਜਨਮੜੀਆਹ॥

(ਅੰਕ 135)

ਮੱਘਰ ਦੇ ਮਹੀਨੇ ਦਾ ਮਾਝ ਰਾਗ ਦੀ ਬਾਣੀ ਦੇ ਰਾਹੀਂ ਗੁਰੂ ਅਰਜਨ ਦੇਵ ਜੀ ਮਹਾਰਾਜ ਦਾ ਉਪਦੇਸ਼ :—

**ਮੰਘਿਰਿ ਮਾਹਿ ਸੋਹੰਦੀਆ ਹਰਿ ਪਿਰ ਸੰਗਿ ਬੈਠੜੀਆਹ॥**

ਉਹ ਸੋਭਨੀਕ ਨੇ ਜੀਵ-ਇਸਤ੍ਰੀਆਂ ਜਿਨ੍ਹਾਂ ਨੂੰ ਪ੍ਰਭੂ ਦੇ ਕੋਲ ਬੈਠਣਾ ਨਸੀਬ ਹੋ ਗਿਆ। ਦਰ-ਅਸਲ ਜਿਸਦੇ ਕੋਲ, ਬੈਠ ਕੇ ਮਨ-ਬਹਿਲ ਸਕੇ, ਮਨ ਨੂੰ ਅਨੰਦ ਖੇੜਾ ਖੁਸ਼ੀ ਮਿਲ ਸਕੇ, ਉਹੀ ਆਪਣਾ ਹੈ ਤੇ ਉਸ ਕੋਲ ਬਾਰ-ਬਾਰ ਬੈਠਣ ਨੂੰ ਜੀਅ ਕਰਦਾ ਹੈ। ਮਨੁੱਖ ਪੁੱਤਰਾਂ ਕੋਲ ਬੈਠ ਸਕਦਾ ਹੈ, ਮਿੱਤਰਾਂ ਕੋਲ ਬੈਠ ਸਕਦਾ ਹੈ, ਪਤਨੀ ਕੋਲ ਬੈਠਦਾ ਹੈ, ਪਤਨੀ ਪਤੀ ਦੇ ਕੋਲ ਬੈਠਦੀ ਹੈ। ਇਸੇ ਤਰ੍ਹਾਂ ਮਨੁੱਖ ਪੜੋਸੀਆਂ ਕੋਲ ਬੈਠ ਜਾਂਦਾ ਹੈ। ਕਦੀ-ਕਦਾਈ ਉਹ ਖੁਸ਼-ਕਿਸਮਤ ਬੈਠਣੀ ਹੁੰਦੀ ਹੈ ਜਦੋਂ ਪ੍ਰਮਾਤਮਾ ਦੇ ਕੋਲ ਬੈਠਣਾ ਨਸੀਬ ਹੁੰਦਾ। ਉਸ ਦੇ ਕੋਲ ਬੈਠਣਾ ਕੀ ਹੈ, ਬੱਸ ਉਸ ਦੀ ਯਾਦ ਦੇ 'ਚ ਲੀਨ ਹੋਣਾ। ਕਿਉਂਕਿ

ਉਹ ਸਾਡੇ ਕੋਲ ਬੈਠਾ ਹੈ, ਅਸੀਂ ਉਸ ਦੇ ਕੋਲ ਨਹੀਂ ਬੈਠੇ। ਉਹ ਸਾਡੇ ਵਿਚ ਹੈ ਅਸੀਂ ਉਹਦੇ ਵਿਚ ਨਹੀਂ। ਸਾਡੀ ਯਾਦ ਦੇ ਵਿਚ ਉਹ ਨਹੀਂ। ਉਸ ਦੀ ਯਾਦ ਵਿਚ ਅਸੀਂ ਹੈਗੇ ਆਂ। ਇਸ ਤਰ੍ਹਾਂ ਉਹ ਤੇ ਹਰ ਜੀਵ ਦੇ ਕੋਲ ਬੈਠਾ ਹੈ। ਜੀਵਾਂ ਦੇ ਵਿਚੋਂ ਕਦੇ-ਕਦਾਈਂ ਕੋਈ ਖੁਸ਼-ਕਿਸਮਤ ਉਸ ਪ੍ਰਭੂ ਦੇ ਕੋਲ ਬੈਠਦਾ ਹੈ :—

**"ਤਿਨ ਕੀ ਸੋਭਾ ਕਿਆ ਗਣੀ ਜਿ ਸਾਹਿਬਿ ਮੇਲੜੀਆਹ॥"**

ਜਿਨ੍ਹਾਂ ਨੂੰ ਮਾਲਕ ਨੇ ਆਪਣੇ ਨਾਲ ਮਿਲਾ ਲਿਆ, ਉਨ੍ਹਾਂ ਦੀ ਸ਼ੋਭਾ ਗਿਣੀ ਨਹੀਂ ਜਾ ਸਕਦੀ। ਉਹ ਮਹਾਨ ਨੇ। ਕਹਿੰਦੇ ਨੇ ਵੱਡੇ ਕੋਲ ਬੈਠ ਕੇ ਮਨੁੱਖ ਖੁਦ ਵੱਡਾ ਹੋ ਜਾਂਦਾ ਹੈ। ਇਹ ਤਾਂ ਅਸੀਂ ਰੋਜ਼ ਦੇਖਦੇ ਹਾਂ। ਮਨੁੱਖ ਇਸ ਗੱਲ ਦਾ ਮਾਣ ਵੀ ਕਰਦਾ ਹੈ, ਬਈ ਸਾਡਾ ਤਾਂ ਫਲਾਣੇ ਕੋਲ ਬੈਠਣਾ ਹੈ। ਸਾਡਾ ਤਾਂ ਉਸ ਮਹਾਨ ਹੁਕਮਰਾਨ ਦੇ ਕੋਲ ਬੈਠਣਾ ਹੈ, ਤੇ ਵੱਡੇ ਹੁਕਮਰਾਨ ਦੇ ਕੋਲ ਜਿਸ ਨੂੰ ਬੈਠਣਾ ਨਸੀਬ ਹੋ ਜਾਂਦਾ ਹੈ, ਉਹ ਆਪਣੇ ਆਪ ਵਿਚ ਮਾਣ ਮਹਿਸੂਸ ਕਰਦਾ ਹੈ। ਉਸ ਦੀ ਸ਼ੋਭਾ ਵਧ ਜਾਂਦੀ ਏ, ਜਿਸ ਨੂੰ ਸਾਰੇ ਹੁਕਮਰਾਨਾਂ ਦੇ ਮਾਲਕ, ਪਰੀ ਪੂਰਨ ਪ੍ਰਮਾਤਮਾ ਦੇ ਕੋਲ ਬੈਠਣਾ ਨਸੀਬ ਹੋ ਗਿਆ, ਉਹ ਤੇ ਸਭ ਤੋਂ ਵੱਡਾ ਹੋ ਗਿਆ :—

**"ਤਨੁ ਮਨੁ ਮਉਲਿਆ ਰਾਮ ਸਿਉ ਸੰਗਿ ਸਾਧ ਸਹੇਲੜੀਆਹ॥"**

ਮਨ ਉਸ ਦੀ ਯਾਦ ਨਾਲ ਮੌਲਿਆ ਗਿਆ। ਤਨ ਉਸ ਦੀ ਸੇਵਾ ਵਿਚ ਹਰਾ-ਭਰਾ ਹੋ ਗਿਆ। ਇਸ ਤਰ੍ਹਾਂ ਸਾਧੂਆਂ ਦੀ ਸੰਗਤ 'ਚ ਬੈਠ ਕੇ ਉਹਨੂੰ ਯਾਦ ਕਰ-ਕਰ ਕੇ, ਉਸ ਦੇ ਕੋਲ ਬੈਠ-ਬੈਠ ਕੇ ਹੁਣ ਤਨ ਵੀ ਮੌਲਿਆ ਗਿਆ, ਮਨ ਵੀ ਮੌਲਿਆ ਗਿਆ। ਤਨ ਵਿਚੋਂ ਰੋਗ ਨਿਕਲ ਗਏ ਨੇ। ਮਨ ਵਿਚੋਂ ਸੋਗ ਨਿਕਲ ਗਏ ਨੇ। ਫਿਰ ਸਾਹਿਬ ਫਰਮਾਨ ਕਰਦੇ ਨੇ :—

**"ਸਾਧ ਜਨਾ ਤੇ ਬਾਹਰੀ ਸੇ ਰਹਨਿ ਇਕੇਲੜੀਆਹ॥"**

ਜੋ ਸਤਿਸੰਗਤ ਤੋਂ ਵਾਂਝੀਆਂ ਰਹਿ ਗਈਆਂ, ਗੁਰੂ ਦੇ ਚਰਨਾਂ ਤੋਂ ਵਿਛੜੀਆਂ, ਉਹ ਪ੍ਰਮਾਤਮਾ ਤੋਂ ਵੀ ਵਿਛੜ ਗਈਆਂ ਔਰ ਇਹ ਇਕੱਲੀਆਂ ਰਹਿ ਗਈਆਂ। ਇਕੱਲ ਹੈ, ਤਨਹਾਈ ਹੈ, ਮਿਲਾਪ ਦਾ ਅਨੰਦ ਨਹੀਂ। ਵਿਛੋੜੇ ਦੀ ਤਨਹਾਈ ਹੈ, ਤੇ ਤਨਹਾਈ ਦਾ ਵਿਛੋੜਾ। ਸਾਹਿਬ ਕਹਿੰਦੇ ਨੇ:—

**"ਤਿਨ ਦੁਖੁ ਨ ਕਬਹੂ ਉਤਰੈ ਸੇ ਜਮ ਕੈ ਵਸਿ ਪੜੀਆਹ॥"**

ਉਨ੍ਹਾਂ ਦਾ ਦੁੱਖ ਭੁੱਲ ਕੇ ਵੀ ਲਹਿੰਦਾ ਨਹੀਂ। ਅੰਜਾਮ ਕੀ ਹੁੰਦਾ ਹੈ ?

ਜਮਾਂ ਦੇ ਵੱਸ ਪੈ ਜਾਂਦੀਆ ਨੇ। ਮੁੜ-ਮੁੜ ਕੇ ਮਰਨਾ, ਦੁੱਖ ਉਤਰਦਾ ਹੀ ਨਹੀਂ। ਹਰ ਨਵਾਂ ਜਨਮ ਔਰ ਹਰ ਨਵਾਂ ਦੁੱਖ, ਇਸ ਤਰ੍ਹਾਂ ਹੀ ਜ਼ਿੰਦਗੀ ਚੱਲਦੀ ਹੈ, ਜੋ ਪ੍ਰਮਾਤਮਾ ਤੋਂ ਵਿਛੜੀਆਂ ਜੀਵ ਇਸਤਰੀਆਂ ਰਹਿ ਜਾਂਦੀਆਂ ਨੇ।

ਦੇਖਣ ਦੇ 'ਚ ਆਇਆ ਹੈ ਕਿਤਨੀ ਭੀੜ, ਕਿਤਨਾ ਸ਼ੋਰ-ਸ਼ਰਾਬਾ ਔਰ ਕਿਤਨੀ ਵੀ ਰੰਗਦਾਰ ਮਹਫਿਲ ਹੋਵੇ, ਪ੍ਰਮਾਤਮਾ ਦੇ ਮਿਲਾਪ ਤੋਂ ਬਿਨਾਂ ਮਨ ਦੀ ਤਨਹਾਈ ਮਿਟਦੀ ਨਹੀਂ। ਪ੍ਰਭੂ ਦਾ ਮਿਲਣਾ ਅੰਤਰੀਵ ਹੈ। ਅਗਰ ਪ੍ਰਭੂ ਦਾ ਮਿਲਾਪ ਹੋ ਜਾਏ ਤਾਂ ਉਹ ਬੀਆਬਾਨ ਜੰਗਲ ਦੇ ਵਿਚ ਵੀ ਰੌਣਕ 'ਚ ਹੈ। ਅਗਰ ਪ੍ਰਭੂ ਦਾ ਮਿਲਾਪ ਅੰਦਰੋਂ ਹੋਇਆ ਨਹੀ ਤਾਂ ਬਾਹਰ ਵੱਡੀ ਰੌਣਕ ਦੇ ਵਿਚ ਵੀ ਉਹ ਇਕਾਂਤ ਵਿਚ ਹੈ, ਦੁਖਿਤ ਹੈ, ਪੀੜਤ ਹੈ।

**''ਜਿਨੀ ਰਾਵਿਆ ਪ੍ਰਭ ਆਪਣਾ ਸੇ ਦਿਸਨਿ ਨਿਤ ਖੜੀਆਹ॥''**

ਜਿਨ੍ਹਾਂ ਨੇ ਸਤਿਸੰਗ 'ਚ ਪ੍ਰਭੂ ਦਾ ਚਿੰਤਨ ਕੀਤਾ, ਉਹਦੇ ਗੁਣਾਂ ਦੀ ਵਿਚਾਰ ਕੀਤੀ ਹੈ, ਉਹ ਤਾਂ ਨਿਤਾ-ਪ੍ਰਤੀ ਖੇੜੇ 'ਚ ਨੇ, ਅਨੰਦਤ ਨੇ, ਮਗਨ ਨੇ। ਸਾਹਿਬ ਫਰਮਾਨ ਕਰਦੇ ਨੇ, **''ਰਤਨ ਜਵੇਹਰ ਲਾਲ ਹਰਿ ਕੰਠਿ ਤਿਨਾ ਜੜੀਆਹ।''** ਚੂੰਕਿ ਉਹ ਕੰਠ ਦੇ ਰਾਹੀ ਪ੍ਰਭੂ ਦੇ ਨਾਮ ਦਾ ਉਚਾਰਨ ਕਰਦੀਆਂ ਨੇ, ਇਕ-ਇਕ ਗੁਣ ਮੋਤੀ ਹੈ, ਹੀਰਾ ਹੈ, ਮੂੰਗਾ ਹੈ, ਨੀਲਮ ਹੈ, ਪੰਨਮ (Emerald) ਹੈ, ਜਵਾਹਰਾਤ ਹੈ। ਮਾਨੋ ਉਸ ਅਭਿਆਸੀ ਦਾ ਕੰਠ ਹੀਰਿਆਂ ਨਾਲ ਜੜਤ ਹੈ। ਦਰਅਸਲ ਕੰਠ ਨੇ ਹੀ ਉਚਾਰਨ ਕਰਨਾ ਹੈ। ਵਾਹਿਗੁਰੂ-ਵਾਹਿਗੁਰੂ ਫਿਰ ਬਾਣੀ ਦਾ ਪਾਠ, ਫਿਰ ਉਸ ਦੇ ਗੁਣਾਂ ਦਾ ਉਚਾਰਨ। ਅੰਤਰੀਵ ਮੇਲ ਹੋ ਕੇ ਜਦ ਇਹ ਕੁਝ ਉਚਾਰਨ ਹੁੰਦਾ ਹੈ ਤਾਂ ਇਹ ਗਲਾ ਸ਼ਿੰਗਾਰਿਆ ਜਾਂਦਾ ਹੈ:—

**''ਨਾਨਕ ਬਾਂਛੈ ਧੂੜਿ ਤਿਨ ਪ੍ਰਭ ਸਰਣੀ ਦਰਿ ਪੜੀਆਹ॥''**

ਸਾਹਿਬ ਕਹਿੰਦੇ ਨੇ ਕਿ ਜਿਨ੍ਹਾਂ ਨੂੰ ਪ੍ਰਮਾਤਮਾ ਦੀ ਸ਼ਰਨ ਨਸੀਬ ਹੋ ਗਈ ਹੈ, ਪ੍ਰਮਾਤਮਾ ਦੇ ਦਰ ਦੀਆਂ ਹੀ ਬਣ ਗਈਆਂ ਨੇ, ਮੈਂ ਉਨ੍ਹਾਂ ਦੇ ਚਰਨਾਂ ਦੀ ਧੂੜ ਮੰਗਦਾਂ ਹਾਂ, ਪਰੀ ਪੂਰਨ ਪ੍ਰਮਾਤਮਾ ਕੋਲੋਂ। ਉਨ੍ਹਾਂ ਦੇ ਚਰਨਾਂ ਦੀ ਧੂੜ ਪਾਵਨ ਹੈ। ਅਖੀਰ ਦੇ 'ਚ ਸਾਹਿਬ ਕਹਿੰਦੇ ਨੇ:—

**ਮੰਘਿਰਿ ਪ੍ਰਭੁ ਆਰਾਧਣਾ ਬਹੁੜਿ ਨ ਜਨਮੜੀਆਹ॥੧੦॥**

ਮੱਘਰ ਦੇ ਮਹੀਨੇ 'ਚ ਜੋ ਪ੍ਰਮਾਤਮਾ ਦਾ ਉਚਾਰਨ ਕਰਦੇ ਨੇ, ਪ੍ਰਮਾਤਮਾ ਦੇ ਗੁਣਾਂ ਦਾ ਰਮਨ ਕਰਦੇ ਨੇ, ਸਤਿਸੰਗ 'ਚ ਬੈਠ ਕੇ ਪ੍ਰਭੂ ਦੀ ਆਰਾਧਨਾ ਕਰਦੇ ਨੇ, ਮੁੜ ਕੇ ਉਨ੍ਹਾਂ ਦਾ ਜਨਮ ਨਹੀਂ ਹੁੰਦਾ, ਮਰਨ ਨਹੀਂ ਹੁੰਦਾ। ਸਦੀਵੀ

ਮਿਲਾਪ ਨਸੀਬ ਹੋ ਜਾਂਦਾ ਹੈ। ਇਸ ਤਰ੍ਹਾਂ ਮੱਘਰ ਦਾ ਮਹੀਨਾ ਉਨ੍ਹਾਂ ਲਈ ਸੋਭਨੀਕ ਤੇ ਸੁਹਾਵਣਾ ਬਣ ਜਾਂਦਾ ਹੈ।



**ਮੰਘਰ ਮਾਹੁ ਭਲਾ ਹਰਿ ਗੁਣ ਅੰਕਿ ਸਮਾਵਏ॥**
**ਗੁਣਵੰਤੀ ਗੁਣ ਰਵੈ ਮੈ ਪਿਰੁ ਨਿਹਚਲੁ ਭਾਵਏ॥**
**ਨਿਹਚਲੁ ਚਤੁਰੁ ਸੁਜਾਣੁ ਬਿਧਾਤਾ ਚੰਚਲੁ ਜਗਤੁ ਸਬਾਇਆ॥**
**ਗਿਆਨੁ ਧਿਆਨੁ ਗੁਣ ਅੰਕਿ ਸਮਾਣੇ ਪ੍ਰਭ ਭਾਣੇ ਤਾ ਭਾਇਆ॥**
**ਗੀਤ ਨਾਦ ਕਵਿਤ ਕਵੇ ਸੁਣਿ ਰਾਮ ਨਾਮਿ ਦੁਖੁ ਭਾਗੈ॥**
**ਨਾਨਕ ਸਾ ਧਨ ਨਾਹ ਪਿਆਰੀ ਅਭ ਭਗਤੀ ਪਿਰ ਆਗੈ॥੧੩॥**
(ਅੰਕ 1109)

ਤੁਖਾਰੀ ਰਾਗ ਵਿਚ ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਮੱਘਰ ਦੇ ਮਹੀਨੇ ਦਾ ਉਪਦੇਸ਼ ਤੇ ਸੰਦੇਸ਼-ਭਲਾ ਹੈ।

**ਮੰਘਰ ਮਾਹੁ ਭਲਾ ਹਰਿ ਗੁਣ ਅੰਕਿ ਸਮਾਵਏ॥**

ਮੱਘਰ ਦਾ ਮਹੀਨਾ ਪ੍ਰਮਾਤਮਾ ਦੇ ਗੁਣ ਅੰਕ ਵਿਚ ਸਮਾ ਜਾਣ, ਹਿਰਦੇ ਵਿਚ ਸਮਾ ਜਾਣ। ਦਰਅਸਲ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਚ ਗੁਰੂਆਂ ਦਾ ਮੂਲ ਸੰਦੇਸ਼ ਤੇ ਉਪਦੇਸ਼ ਇਹੀ ਹੈ ਕਿ ਗੁਣਾਂ ਦਾ ਵੱਸ ਜਾਣਾ, ਇਹੀ ਪ੍ਰਭੂ ਦਾ ਵਸਣਾ ਹੈ। ਸੂਰਜ ਆਪਣਾ ਚਾਨਣਾ ਵੰਡਦਾ ਹੈ ਕਿਰਨਾਂ ਦੇ ਰਾਹੀ। ਫੁੱਲ ਆਪਣੀ ਹੋਂਦ ਨੂੰ ਵੰਡਦੇ ਨੇ ਮਹਿਕ ਦੇ ਰਾਹੀਂ। ਇਸੇ ਤਰੀਕੇ ਨਾਲ ਫਲ ਆਪਣੀ ਹੋਂਦ ਨੂੰ ਵੰਡਦੇ ਨੇ ਮਿਠਾਸ ਦੇ ਰਾਹੀਂ। ਹੂ-ਬ-ਹੂ ਪ੍ਰਮਾਤਮਾ ਫੈਲਦਾ ਹੈ, ਗੁਣਾਂ ਦੇ ਰਾਹੀਂ। ਸੂਰਜ ਦੀਆਂ ਕਿਰਨਾਂ ਸਮੂਹ ਬ੍ਰਹਿਮੰਡ ਨੂੰ ਛੂਹਦੀਆਂ ਨੇ। ਹਾਂ, ਕੋਈ ਅੱਖਾਂ ਮੀਟ ਲਵੇ ਤਾਂ ਸੂਰਜ ਦੇ ਮਹਾਂ-ਚਾਨਣ ਤੋਂ ਸੰਬੰਧ ਟੁੱਟ ਜਾਏਗਾ। ਇਹੀ ਗੱਲ ਹੈ, ਅਗਰ ਕੋਈ ਈਸ਼ਵਰ ਨੂੰ ਯਾਦ ਨਾ ਕਰੇ, ਪ੍ਰਭੂ ਦੇ ਗੁਣਾਂ ਨਾਲ ਸੰਬੰਧ ਟੁੱਟ ਜਾਏਗਾ। ਈਸ਼ਵਰ ਨੂੰ ਯਾਦ ਕਰਨਾ ਸਾਡੀ ਲੋੜ ਹੈ, ਈਸ਼ਵਰ ਦੀ ਲੋੜ ਨਹੀਂ। ਸਾਡੇ ਯਾਦ ਕਰਨ ਨਾਲ ਈਸ਼ਵਰ ਨੇ ਗੁਣਵਾਨ ਨਹੀਂ ਹੋਣਾ, ਬਲਕਿ ਅਸੀਂ ਤੁੱਛ ਤੋਂ ਮਹਾਨ ਹੋ ਜਾਵਾਂਗੇ। ਮਾਮੂਲੀ ਤੋਂ ਸਮਰਥ ਹੋ ਜਾਵਾਂਗੇ। ਚੂੰਕਿ ਉਹ ਗੁਣਾਂ ਦਾ ਸਾਗਰ ਹੈ, ਉਸ ਦੇ ਗੁਣਾਂ ਨੂੰ ਯਾਦ ਕਰ-ਕਰ ਕੇ ਅਸੀਂ ਵੀ ਸਾਗਰ ਬਣ ਜਾਵਾਂਗੇ। ਸਾਡੇ ਗੁਣਾਂ ਦੇ ਉਚਾਰਨ ਕਰਨ ਨਾਲ ਉਹ ਮਹਾਨ ਨਹੀਂ ਹੈ। ਇਸ ਵਾਸਤੇ ਗੁਰੂ ਤੇਗ ਬਹਾਦਰ ਸਾਹਿਬ ਤਾਂ ਸਾਫ ਕਹਿੰਦੇ ਨੇ, ''ਅਕਾਰਥ ਗਈ ਉਸ ਮਨੁੱਖ ਦੀ ਜ਼ਿੰਦਗੀ ਜਿਸ ਨੇ ਪ੍ਰਭੂ ਦੇ ਗੁਣ ਗਾਏ ਹੀ ਨਹੀਂ।''

ਗੁਨ ਗੋਬਿੰਦ ਗਾਇਓ ਨਹੀ ਜਨਮੁ ਅਕਾਰਥ ਕੀਨੁ॥
ਕਹੁ ਨਾਨਕ ਹਰਿ ਭਜੁ ਮਨਾ ਜਿਹ ਬਿਧਿ ਜਲ ਕਉ ਮੀਨੁ॥੧॥
(ਸਲੋਕ ਮ.੯ ਅੰਕ 1426)

''ਗੁਣਵੰਤੀ ਗੁਣ ਰਵੈ ਮੈ ਪਿਰੁ ਨਿਹਚਲੁ ਭਾਵਏ॥

ਜਿਹੜੀਆਂ ਗੁਣਵੰਤੀਆਂ ਨੂੰ ਗੁਣਾਂ ਨਾਲ ਪਿਆਰ ਹੋ ਗਿਆ ਉਨ੍ਹਾਂ ਨੂੰ ਗੁਣਾਂ ਵਿਚੋਂ ਰਸ ਆਉਣ ਲੱਗ ਪਿਆ। ਦਰਅਸਲ ਇਕ-ਇਕ ਗੁਣ ਮਿਠਾਸ ਨਾਲ ਭਰਿਆ ਹੋਇਆ। ਇਕ-ਇਕ ਗੁਣ ਅੰਮ੍ਰਿਤ ਹੈ। ਦਯਾ ਅੰਮ੍ਰਿਤ ਹੈ, ਪ੍ਰੇਮ ਅੰਮ੍ਰਿਤ ਹੈ, ਗਿਆਨ ਅੰਮ੍ਰਿਤ ਹੈ, ਵਿਸ਼ਾਲਤਾ ਅੰਮ੍ਰਿਤ ਹੈ, ਨਿਰਭੈਤਾ, ਨਿਰਵੈਰਤਾ ਅੰਮ੍ਰਿਤ ਹੈ, ਸ਼ਾਂਤੀ ਅੰਮ੍ਰਿਤ ਹੈ, ਸੀਲ-ਸੰਜਮ ਅੰਮ੍ਰਿਤ ਹੈ। ਇਸ ਤਰ੍ਹਾਂ ਅੰਮ੍ਰਿਤ ਦਾ ਇਹ ਸਾਗਰ ਮਨੁੱਖ ਅੰਦਰ ਫੈਲਦਾ ਜਾਂਦਾ ਹੈ ਜੈਸੇ-ਜੈਸੇ ਉਹ ਗੁਣਾਂ ਦਾ ਉਚਾਰਨ ਕਰਦਾ ਹੈ, ਗੁਣਾਂ ਦਾ ਅੰਮ੍ਰਿਤ ਉਹਦੇ ਅੰਦਰ ਭਰਦਾ ਜਾਂਦਾ ਹੈ।

ਜਗਤ 'ਚ ਅਸੀਂ ਦੇਖਦੇ ਹਾਂ ਕਿ ਕੁਝ ਵੀ ਪ੍ਰਾਪਤ ਕਰਨਾ ਹੋਵੇ, ਚਾਰੇ ਪਾਸੇ ਰੋਕਾਂ ਵੀ ਬੜੀਆਂ ਨੇ। ਧਨ ਕਮਾਉਣਾ ਤਾਂ ਬੜੇ ਮੁਕਾਬਲੇ ਨੇ। ਕੁਝ ਅਗੇ ਲੰਘ ਗਏ ਨੇ, ਕੁਝ ਰੋਕਾਂ ਨੇ। ਲੇਕਿਨ ਨਾਮ ਜਪਣਾ ਹੈ, ਪ੍ਰਮਾਤਮਾ ਦੇ ਗੁਣ ਕਮਾਣੇ ਨੇ, ਸੰਗ੍ਰਹਿ ਕਰਨੇ ਨੇ, ਕੋਈ ਰੋਕ ਨਹੀਂ, ਕੋਈ ਟੋਕ ਨਹੀਂ। ਦਰਅਸਲ ਅਸੀਂ ਰਾਮ ਦੇ ਨਾਮ ਦੀ ਤਾ ਲੁੱਟ ਹੀ ਕਰਨੀ ਹੈ :—

*ਰਾਮ ਨਾਮੁ ਕੀ ਲੂਟ ਹੈ ਲੂਟ ਸਕੇ ਤੋ ਲੂਟ॥*

ਕਬੀਰ ਲੂਟਨਾ ਹੈ ਤ ਲੂਟਿ ਲੈ ਰਾਮ ਨਾਮ ਹੈ ਲੂਟਿ॥
(ਸ੍ਰੀ ਗੁ ਗ੍ਰੰ ਸਾ, ਅੰਕ 1366)

ਕਿਤੇ ਰਾਮ ਨਾਮ ਦੀ ਲੁੱਟ ਨੂੰ ਪੈ ਜਾਈਏ ਬੜੀ ਸੋਭਾ ਬਣਦੀ ਹੈ। ਲੋਕਾਂ ਦੇ ਵਿਚ ਵੀ , ਪ੍ਰਲੋਕ ਦੇ ਵਿਚ ਵੀ । ਜਿਸ ਦਾ ਲੁੱਟਣਾ ਅੰਦਰੋਂ ਸਾਰਾ ਡਾਕੂਪੁਣਾ ਖਤਮ ਕਰ ਦਿੰਦਾ, ਮਨੁੱਖ ਉਸ ਲੁੱਟ ਨੂੰ ਲੁੱਟਣਾ ਹੀ ਨਹੀਂ ਚਾਹੁੰਦਾ। ਦਰਅਸਲ ਉਸ ਝੂਠੀ ਲੁੱਟ ਦੇ ਮਗਰ ਭੱਜਦਾ ਹੈ ਤੇ ਭੱਜਣਾ ਹੀ ਇਸ ਨੂੰ ਲੁਟੇਰਾ ਬਣਾ ਦਿੰਦਾ ਹੈ, ਡਕੈਤ ਬਣਾ ਦਿੰਦਾ ਹੈ, ਬੇਈਮਾਨ ਬਣਾ ਦਿੰਦਾ ਹੈ, ਜ਼ਾਲਮ ਬਣਾ ਦਿੰਦਾ ਹੈ, ਸ਼ੂਮ ਬਣਾ ਦਿੰਦਾ ਹੈ। ਪਰ ਇਕ ਰਾਮ ਨਾਮ ਦਾ ਧਨ ਐਸਾ ਹੈ, ਇਸ ਨੂੰ ਲੁੱਟੀਏ, ਲੁੱਟਣ ਵਾਲਾ ਹੀ ਮਹਾਨ ਦਾਨੀ ਬਣ ਜਾਂਦਾ ਹੈ। ਇਸ ਲੁੱਟ ਦੇ ਵਿਚ ਨਾ ਸਮਾਜ ਰੋਕਦਾ ਹੈ, ਨਾ ਕਾਨੂੰਨ ਰੋਕਦਾ ਹੈ। ਦਰਅਸਲ ਰੋਕਾਂ ਨੇ ਸਿਰਫ ਆਪਣੇ ਅੰਦਰੋਂ। ਆਪਣੇ ਹੰਕਾਰ ਦੀ ਰੋਕ, ਅਗਿਆਨ ਇਕ

ਰੋਕ ਹੈ। ਇਸ ਵਾਸਤੇ ਮੱਘਰ ਦੇ ਮਹੀਨੇ ਵਿਚ ਕਿਧਰੇ ਸਤਿਸੰਗ ਨਸੀਬ ਹੋਵੇ, ਪ੍ਰਮਾਤਮਾ ਦੇ ਗੁਣਾਂ ਤੋਂ ਮਨ ਪ੍ਰਭਾਵਿਤ ਹੋਵੇ ਤਾਂ ਗੁਣਾਂ ਦਾ ਉਚਾਰਨ ਚੱਲ ਪਵੇ, ਇਸ ਤਰ੍ਹਾਂ ਫਿਰ ਮਨੁੱਖ ਦਾ ਹਿਰਦਾ ਗੁਣਾਂ ਦਾ ਸਾਗਰ ਬਣ ਜਾਂਦਾ। ਤਾਂ ਸਾਹਿਬ ਕਹਿੰਦੇ ਨੇ ਐਸੀਆਂ ਗੁਣਵੰਤੀਆਂ ਨੂੰ ਦੇਖ ਕੇ ਮੈਨੂੰ ਵੀ **''ਮੈ ਪਿਰੁ ਨਿਹਚਲੁ ਭਾਵਏ॥''** ਮੈਨੂੰ ਵੀ ਨਿਹਚਲ ਪ੍ਰਮਾਤਮਾ ਚੰਗਾ ਲੱਗਦਾ ਹੈ।

ਦਰਅਸਲ ਮਨੁੱਖ ਦਾ ਮਨ ਪ੍ਰਮਾਤਮਾ ਨੇ ਐਸਾ ਬਣਾ ਦਿੱਤਾ ਹੈ ਕਿ ਇਹ ਦੂਜੇ ਤੋਂ ਪ੍ਰਭਾਵਿਤ ਹੁੰਦਾ ਹੈ ਤੇ ਦੂਜੇ ਨੂੰ ਆਪਣਾ ਪ੍ਰਭਾਉ ਦਿੰਦਾ ਹੈ। ਅਗਰ ਦੂਜਾ ਇਸ ਤੋਂ ਅੱਗੇ ਹੈ ਕਿਸੇ ਵੀ ਤੱਲ ਤੇ ਤਾਂ ਇਹ ਉਸ ਦਾ ਪ੍ਰਭਾਉ ਕਬੂਲ ਕਰਦਾ ਹੈ। ਧਰਮ ਦੀ ਦੁਨੀਆਂ ਵਿਚ ਜੇ ਕੋਈ ਅੱਗੇ ਲੰਘ ਗਿਆ ਹੈ ਤਾਂ ਉਸ ਦਾ ਪ੍ਰਭਾਉ ਅਸੀ ਤਾਂ ਕਬੂਲ ਕਰ ਸਕਦੇ ਹਾਂ, ਜੇ ਉਸ ਨੂੰ ਵੇਖੀਏ। ਉਂਝ ਵੀ ਧਾਰਮਿਕ ਮਹਾਂਪੁਰਸ਼ ਕਹਿੰਦੇ ਨੇ ਕਿ **ਅਗਰ ਧਨ ਨੂੰ ਵੇਖਣਾ ਹੈ ਤਾਂ ਪਿੱਛੇ ਨੂੰ ਵੇਖ, ਜੋ ਤੇਰੇ ਤੋਂ ਪਿੱਛੇ ਹੈ।** ਤਾਂ ਕਿ ਤੇਰੇ ਅੰਦਰ ਸੰਤੋਖ ਪੈਦਾ ਹੋਵੇ, ਸਬਰ ਪੈਦਾ ਹੋਵੇ।

ਜੇ ਧਰਮ ਨੂੰ ਵੇਖਣਾ ਤਾਂ ਉਸ ਨੂੰ ਵੇਖ, ਜੋ ਅੱਗੇ ਹੈ। ਜਦ ਤੂੰ ਅੱਗੇ ਲੰਘੇ ਹੋਏ ਨੂੰ ਵੇਖੇਂਗਾ ਤਾਂ ਖੁਦ ਵੀ ਅੱਗੇ ਲੰਘ ਸਕੇਂਗਾ। ਪਰ ਅਕਸਰ ਐਸਾ ਹੁੰਦਾ ਹੈ ਕਿ ਅਗਰ ਧਨ ਨੂੰ ਵੇਖਣਾ ਤਾਂ ਆਪਣੇ ਤੋਂ ਅੱਗੇ ਨੂੰ ਵੇਖਦੇ ਹਾਂ, ਤਾਂ ਬੇਸਬਰੀ ਪੈਦਾ ਹੋ ਜਾਂਦੀ ਹੈ। ਬੇਚੈਨੀ ਪੈਦਾ ਹੋ ਜਾਦੀ ਹੈ।

ਧਰਮ ਨੂੰ ਵੇਖਦੇ ਹਾਂ ਤਾਂ ਆਪਣੇ ਤੋਂ ਪਿਛੇ ਵਾਲੇ ਨੂੰ ਵੇਖਦੇ ਹਾਂ ਤੇ ਕਹਿ ਦਿੰਦੇ ਹਾਂ ਕਿ ਇਹ ਕੀ ਹੈ, ਕਿੰਨੇ ਚਿਰ ਦਾ ਪਾਠ ਕਰ ਰਿਹਾ, ਇਹਨੂੰ ਕੀ ਲੱਭਿਆ ਹੈ। ਇਤਨੀ ਮੁਦੱਤ ਦਾ ਗੁਰਦੁਆਰੇ ਜਾ ਰਿਹਾ ਹੈ, ਇਸ ਨੂੰ ਕੀ ਪ੍ਰਾਪਤੀ ਹੋਈ ਹੈ ? ਮੁਦਤਾਂ ਲੰਘ ਗਈਆਂ ਇਸ ਨੂੰ ਸਤਿਸੰਗ ਕਰਦਿਆਂ, ਅਜੇ ਵੀ ਠੀਕ ਨਹੀਂ ਹੈ। **ਧਰਮ ਨੂੰ ਵੇਖਣਾ ਹੋਵੇ ਤਾਂ ਆਪ ਤੋਂ ਪਿੱਛੇ ਨੂੰ ਵੇਖਣ ਲੱਗ ਪੈਂਦੇ ਹਾਂ, ਤਾਂ ਖੁਦ ਵੀ ਸਾਡੇ ਕਦਮ ਰੁਕ ਜਾਂਦੇ ਨੇ, ਤੇ ਬਹੁਤ ਦਫਾ ਪਿੱਛੇ ਮੁੜ ਜਾਂਦੇ ਹਾਂ। ਨਹੀਂ, ਜੋ ਹੋ ਚੁਕੇ ਸੰਤ, ਮਹਾਂਪੁਰਸ਼ ਅਵਤਾਰੀ ਪੁਰਸ਼, ਜੋ ਅੱਗੇ ਲੰਘ ਚੁਕੇ ਨੇ ਉਨ੍ਹਾਂ ਦੇ ਕਲਾਮ ਨੂੰ ਸੁਣਨਾ, ਉਨ੍ਹਾਂ ਨੂੰ ਵੇਖੀਏ ਤਾਂ ਸੁਰਤ ਅੱਗੇ ਚੱਲ ਪਵੇ,** ਤਾਂਕਿ ਮੰਜ਼ਲੇ ਮਕਸੂਦ 'ਤੇ ਪਹੁੰਚ ਸਕੀਏ। ਜਿਸ ਮਕਾਨ 'ਚ ਤੂੰ ਰਹਿ ਰਿਹਾ ਹੈਂ ਉਸ ਤੋਂ ਵੀ ਕਈ ਖਸਤਾ ਹਾਲਤ ਵਿਚ ਰਹਿ ਰਹੇ ਨੇ ਔਰ ਐਸੇ ਵੀ ਨੇ ਜੋ ਦਰਖਤਾਂ ਥੱਲੇ ਨੇ।

ਕੁਝ ਐਸੇ ਵੀ ਅਭਾਗੇ ਨੇ ਜਿਨ੍ਹਾਂ ਨੂੰ ਛਾਇਆਦਾਰ ਦਰਖਤ ਵੀ ਨਸੀਬ ਨਾ ਹੋਏ। ਕੁਝ ਤੇ ਵੇਖ ਪਿੱਛੇ। ਧਰਮ ਵੇਖਣਾ ਤਾਂ ਅਗਾਂਹ ਨੂੰ ਦੇਖ। ਸਾਹਿਬ ਆਪ ਵੀ ਕਹਿੰਦੇ ਨੇ ਕਿ ਤੂੰ ਗੁਣ ਨਾਲ ਭਿੱਜੀਆਂ ਆਤਮਾਵਾਂ ਨੂੰ ਵੇਖ :—

"ਨਿਹਚਲ ਚਤੁਰੁ ਸੁਜਾਣੁ ਬਿਧਾਤਾ ਚੰਚਲੁ ਜਗਤੁ ਸਬਾਇਆ॥"

ਉਹ ਪ੍ਰਮਾਤਮਾ, ਸਦੀਵੀ ਟਿਕਿਆ ਹੋਇਆ ਹੈ ਔਰ ਅਤੀ ਸਿਆਣਾ, ਵਿਦਵਾਨ ਹੈ, ਬੁਧੀਮਾਨ ਹੈ ਬਹੁਤ ਵੱਡਾ ਹੈ। ਗਿਆਨ ਦਾ ਸਾਗਰ ਹੈ। ਫਿਰ ਵਿਧਾਤਾ ਹੈ, ਵਿਧੀ ਦੇ ਲਿਖਣ ਵਾਲਾ ਹੈ, ਪ੍ਰਾਲਬਧ ਦੇ ਲਿਖਣ ਵਾਲਾ ਹੈ। "**ਚੰਚਲੁ ਜਗਤੁ ਸਬਾਇਆ**" ਸਾਰਾ ਜਗਤ ਤੇ ਚਲਾਏਮਾਨ ਹੈ, ਚੰਚਲ ਹੈ, ਇਹ ਤੇ ਚੱਲਦਾ ਪਿਆ ਹੈ, ਇਹ ਤੇ ਨਾਸਵੰਤ ਹੈ। ਸੰਗਤ ਕਰਦਿਆਂ ਪਤਾ ਚੱਲ ਗਿਆ ਜਗਤ ਚਲਾਏਮਾਨ ਹੈ। ਇਕ ਦਮ ਬਿਰਤੀ ਚੰਚਲ ਜਗਤ ਨਾਲੋਂ ਟੁੱਟ ਕੇ ਨਿਹਚਲ ਪਰਮਾਤਮਾ ਨਾਲ ਜਾ ਜੁੜੀ।

"ਗਿਆਨੁ ਧਿਆਨੁ ਗੁਣ ਅੰਕਿ ਸਮਾਣੇ, ਪ੍ਰਭ ਭਾਣੇ ਤਾ ਭਾਇਆ॥

ਕਹਿੰਦੇ ਨੇ ਜੈਸੇ ਅਭਿਆਸ ਕੀਤਾ ਸਤਿਸੰਗ ਦੇ ਵਿਚ ਤੇ ਪ੍ਰਭੂ ਨੂੰ ਜੇਸੇ ਹੀ ਜੀਵ-ਇਸਤ੍ਰੀ ਭਾ ਗਈ (ਭਾਵ ਚੰਗੀ ਲਗੀ) ਤਾ ਅੰਦਰ ਗਿਆਨ ਪੈਦਾ ਹੋ ਗਿਆ। ਦੁਨੀਆਂ ਭਰ ਦੇ ਅਵਤਾਰੀ ਪੁਰਸਾਂ ਨੇ ਧਰਮ ਨੂੰ ਧਿਆਨ ਸਾਧਨਾ ਆਖਿਆ ਹੈ। ਜੈਸੇ ਹੀ ਧਿਆਨ ਪੱਕਦਾ ਹੈ, ਮਨੁੱਖ ਲੀਨ ਹੁੰਦਾ ਹੈ ਤਾਂ ਅਨੰਤ ਗੁਣਾਂ ਦੀ ਬਰਛਾ ਉਸ ਉੱਤੇ  ਹੋ ਜਾਂਦੀ ਹੈ। ਅਗਾਂਹ ਚੱਲ ਕੇ ਫਰਮਾਨ ਕਰਦੇ ਨੇ:—

ਗੀਤ ਨਾਦ ਕਵਿਤ ਕਵੇ ਸੁਣਿ ਰਾਮ ਨਾਮਿ ਦੁਖੁ ਭਾਗੈ॥੧੩॥

ਰਾਮ ਨਾਮ ਦਾ ਸੰਗੀਤ ਸੁਣ ਕੇ ਅਭਿਆਸੀ ਦਾ ਸਾਰਾ ਹੀ ਦੁੱਖ ਭੱਜ ਗਿਆ।

ਦਰਅਸਲ ਆਮ ਨਸਰ (Prose) ਨਾਲੋਂ ਸ਼ਾਇਰੀ ਜ਼ਿਆਦਾ ਪ੍ਰਭਾਵਤ ਕਰਦੀ ਹੈ। ਜਾਂ ਇੰਝ ਕਹਿ ਲਓ ਪ੍ਰਭੂ ਗੀਤ ਹੈ, ਪ੍ਰਭੂ ਸੰਗੀਤ ਹੈ। ਜਦ ਵੀ ਕਿਸੇ ਦਾ ਮਨ ਟਿਕ ਜਾਂਦਾ ਹੈ ਤਾਂ ਇਹ ਧੁਨੀਆਂ ਗੀਤ ਸੰਗੀਤ ਦੀਆਂ ਉਸ ਦੇ ਅੰਦਰੋਂ ਉਜਾਗਰ ਹੋਣ ਲੱਗ ਪੈਂਦੀਆਂ ਨੇ। ਔਰ ਐਸਾ ਜੋ ਗੀਤ ਸੰਗੀਤ ਆਤਮਾਂ ਦੇ ਗਹਿਰੇ ਤਲ ਤੋਂ ਨਿਕਲਿਆ ਹੈ ਉਹ ਦੂਜੇ ਨੂੰ ਪ੍ਰਭਾਵਤ ਵੀ ਕਰਦਾ।

"ਨਾਨਕ ਸਾ ਧਨ ਨਾਹ ਪਿਆਰੀ ਅਭ ਭਗਤੀ ਪਿਰ ਆਗੈ॥੧੩॥

ਗੁਰੂ ਸਾਹਿਬ ਕਹਿੰਦੇ ਹਨ ਉਹੀ ਜੀਵ ਇਸਤ੍ਰੀ ਪ੍ਰਭੂ ਨੂੰ ਪਿਆਰੀ ਲਗਦੀ ਹੈ ਜੋ ਹਿਰਦੇ ਦੀ ਭਗਤੀ, ਸਚਾ ਸਿਦਕ ਪ੍ਰਭੂ ਦੇ ਸਾਹਮਣੇ ਰਖਦੀ ਹੈ, ਭਾਵ ਭੇਟ ਕਰਦੀ ਹੈ।



# 10.

## ਪੋਖਿ (ਪੋਹ)

ਪੋਖਿ ਤੁਖਾਰੁ ਨ ਵਿਆਪਈ ਕੰਠਿ ਮਿਲਿਆ ਹਰਿ ਨਾਹੁ॥
ਮਨੁ ਬੇਧਿਆ ਚਰਨਾਰਬਿੰਦ ਦਰਸਨਿ ਲਗੜਾ ਸਾਹੁ॥
ਓਟ ਗੋਵਿੰਦ ਗੋਪਾਲ ਰਾਇ ਸੇਵਾ ਸੁਆਮੀ ਲਾਹੁ॥
ਬਿਖਿਆ ਪੋਹਿ ਨ ਸਕਈ ਮਿਲਿ ਸਾਧੂ ਗੁਣ ਗਾਹੁ॥
ਜਹ ਤੇ ਉਪਜੀ ਤਹ ਮਿਲੀ ਸਚੀ ਪ੍ਰੀਤਿ ਸਮਾਹੁ॥
ਕਰੁ ਗਹਿ ਲੀਨੀ ਪਾਰਬ੍ਰਹਮਿ ਬਹੁੜਿ ਨਾ ਵਿਛੁੜੀਆਹੁ॥
ਬਾਰਿ ਜਾਉ ਲਖ ਬੇਰੀਆ ਹਰਿ ਸਜਣੁ ਅਗਮ ਅਗਾਹੁ
ਸਰਮ ਪਈ ਨਾਰਾਇਣੈ ਨਾਨਕ ਦਰਿ ਪਈਆਹੁ॥
ਪੋਖੁ ਸੋੁਹੰਦਾ ਸਰਬ ਸੁਖ ਜਿਸੁ ਬਖਸੇ ਵੇਪਰਵਾਹੁ॥੧੧॥

(ਸ੍ਰੀ ਗੁ ਗ੍ਰੰ ਸਾ, ਅੰਕ 135)

ਪੋਖਿ ਤੁਖਾਰੁ ਨ ਵਿਆਪਈ ਕੰਠਿ ਮਿਲਿਆ ਹਰਿ ਨਾਹੁ॥

ਪੋਹ ਦਾ ਮਹੀਨਾ, ਕੱਕਰ, ਬਰਫ, ਪਾਲਾ ਅਤੇ ਠੰਡ ਵਾਲਾ ਹੈ। ਜਿਨ੍ਹਾਂ ਦੇ ਕੰਠ ਦੇ 'ਚ ਪ੍ਰਮਾਤਮਾ ਦਾ ਨਾਮ ਹੁੰਦਾ ਹੈ, ਪੋਹ ਦੇ ਮਹੀਨੇ ਦਾ ਪਾਲਾ ਉਨ੍ਹਾਂ ਨੂੰ ਨਹੀਂ ਵਿਆਪਦਾ। ਦਰਅਸਲ ਅਤਿ ਦੀ ਗਰਮੀ ਜਿੱਥੇ ਮਨੁੱਖ ਨੂੰ ਬੇਚੈਨ ਕਰ ਦਿੰਦੀ ਹੈ, ਅਤਿ ਦੀ ਠੰਡ ਮਨੁੱਖ ਨੂੰ ਆਲਸੀ ਕਰ ਦਿੰਦੀ ਏ। ਬਹੁਤ ਠੰਢ ਹੈ, ਉੱਠਣ ਨੂੰ ਜੀਅ ਨਹੀਂ ਕਰਦਾ। ਬਿਸਤਰ 'ਚ ਬੈਠੇ ਰਹੀਏ, ਧੁੱਪ 'ਚ ਬੈਠੇ ਰਹੀਏ। ਕਿਧਰੇ ਵੀ ਕੰਮ ਕਰਨ ਨੂੰ ਜੀਅ ਨਹੀਂ ਕਰਦਾ। ਇਸ ਤਰ੍ਹਾਂ ਹੱਡ ਜੁੜੇ-ਜੁੜੇ ਰਹਿੰਦੇ ਨੇ। ਸਰੀਰ ਜੁੜਿਆ-ਜੜਿਆ ਰਹਿੰਦਾ ਹੈ। ਠੰਢ ਦਾ ਆਪਣਾ ਇਕ ਅਸਰ ਹੈ, ਔਰ ਜਿਤਨੀ ਗਹਿਰੀ ਠੰਢ ਹੋਵੇਗੀ, ਉਤਨਾ ਹੀ ਮਨੁੱਖ ਆਲਸੀ ਹੋ ਜਾਂਦਾ ਹੈ। ਗਰਮੀ ਦਾ ਆਪਣਾ ਪ੍ਰਭਾਉ ਹੈ।

ਹੂ-ਬ-ਹੂ ਮਾਨਸਿਕ ਮੰਡਲ ਵਿਚ ਵੀ ਜਿੱਥੇ ਕ੍ਰੋਧ ਹੈ ਔਰ ਹੰਕਾਰ ਹੈ, ਲੋਭ ਹੈ, ਬੜੀ ਜ਼ਾਲਮਾਨਾ ਤਬੀਅਤ ਹੈ। ਅਤਿ ਦੀ ਗਰਮੀ ਹੈ, ਉੱਥੇ ਵੀ ਦੁੱਖ ਹੀ

ਦੁਖ ਹੈ। ਜਿੱਥੇ ਅਤਿ ਦੀ ਠੰਢ ਹੈ, ਬੜਾ ਗਹਿਰਾ ਆਲਸ ਹੈ, ਬਹੁਤ ਗਹਿਰੀ ਦਲਿਦਰੀ ਹੈ, ਦੇਖਣ ਦੇ 'ਚ ਆਇਆ ਹੈ ਉੱਥੇ ਵੀ ਦੁੱਖ ਹੈ। ਜੀਵਨ ਦੇ ਵਿਚ ਹਰਕਤ ਚਾਹੀਦੀ ਹੈ। ਨਾ ਗਰਮੀ ਰੋਕੇ ਨਾ ਠੰਢ ਰੋਕੇ। ਭਾਵ ਨਾ ਜ਼ਾਲਮਾਨਾ ਤਬੀਅਤ ਹੋਵੇ ਤੇ ਨਾ ਹੀ ਆਲਸ ਤੇ ਦਲਿਦਰੀ ਹੋਵੇ। ਪਰ ਕੀ ਕੀਤਾ ਜਾਏ ਜੇ ਬਾਹਰ ਬਹੁਤੀ ਠੰਢ ਹੋਵੇ ? ਸਰਬ-ਸੀਤ ਲਹਿਰ ਚੱਲ ਰਹੀ ਹੈ, ਐਸੇ ਮਾਹੌਲ ਦੇ 'ਚ ਕੀ ਕਰੀਏ ?

ਦਰਅਸਲ ਵਿਗਿਆਨ ਨੇ ਤੇ ਅਜੇ ਖੋਜ ਕਰਨੀ ਏ, ਪਰ ਧਰਮ ਕਹਿੰਦਾ ਹੈ, ਜਿਨ੍ਹਾਂ ਦੇ ਕੰਠ ਦੇ 'ਚ ਪ੍ਰਮਾਤਮਾ ਦਾ ਨਾਮ ਹੋਵੇ, ਇਤਨਾ ਉਤਸ਼ਾਹ ਹੁੰਦਾ ਹੈ, ਉਨ੍ਹਾਂ ਦੇ ਮਨ ਵਿਚ ਕਿ ਪੋਹ ਦੇ ਮਹੀਨੇ ਦਾ ਪਾਲਾ, ਕੱਕਰ ਉਨ੍ਹਾਂ ਦੇ ਅੰਦਰ ਆਲਸ ਨਹੀਂ ਪੈਦਾ ਕਰਦਾ। ਪ੍ਰਮਾਤਮਾ ਦਾ ਨਾਮ ਅਨੰਤ ਗੁਣਾਂ ਨੂੰ ਉਨ੍ਹਾਂ ਦੇ ਅੰਦਰ ਪੈਦਾ ਕਰ ਦਿੰਦਾ ਹੈ ਕਿ ਫਿਰ ਮਨੁੱਖ ਫੁਰਤੀਲਾ ਹੋ ਜਾਂਦਾ ਹੈ। ਗੁਰੂ ਅਰਜਨ ਦੇਵ ਜੀ ਦਾ ਫਰਮਾਨ :–

**"ਮਹਾ ਮੋਹਨੀ ਤੁਧੁ ਨ ਵਿਆਪੈ, ਤੇਰਾ ਆਲਸੁ ਕਹਾ ਗਇਓ ਰੀ॥"**

(ਆਸਾ ਮ: ੫ ਅੰਕ 383)

ਪ੍ਰਮਾਤਮਾ ਦਾ ਨਾਮ ਐਸਾ ਹੈ ਕਿ ਆਲਸ ਅੰਦਰ ਰਹਿੰਦਾ ਹੀ ਨਹੀਂ।

**ਮਨ ਬੇਧਿਆ ਚਰਨਾਰਬਿੰਦ ਦਰਸਨਿ ਲਗੜਾ ਸਾਹੁ॥**

ਜਿਨ੍ਹਾਂ ਦਾ ਮਨ ਪਰੀ-ਪੂਰਨ ਪ੍ਰਮਾਤਮਾ ਦੇ ਦਰਸ਼ਨਾਂ 'ਚ ਲੀਨ ਹੋ ਗਿਆ, ਔਰ ਰੱਬੀ ਗੁਣ ਹਿਰਦੇ ਵਿਚ ਵਸ ਗਏ ਨੇ, ਪ੍ਰਮਾਤਮਾ ਦੇ ਨਾਮ ਦਾ ਸੁਆਦ ਆਉਣ ਲੱਗ ਪਿਆ ਹੈ, ਐਸੀਆਂ ਜੋ ਜੀਵ-ਇਸਤਰੀਆਂ ਨੇ, ਐਸੇ ਜੋ ਪੁਰਸ਼ ਨੇ, ਉਨ੍ਹਾਂ ਨੂੰ ਪੋਹ ਦੇ ਮਹੀਨੇ ਦੀ ਇਹ ਠੰਢ ਨਹੀਂ ਵਿਆਪਦੀ। ਉਨ੍ਹਾਂ ਦੇ ਅਧਿਆਤਮਕ ਗੁਣਾਂ ਵਿਚ ਰੋਕ ਨਹੀਂ ਖੜ੍ਹਾ ਕਰਦੀ। ਐਸੀਆਂ ਜੋ ਜੀਵ-ਇਸਤ੍ਰੀਆਂ ਨੇ:–

**"ਓਟ, ਗੋਬਿੰਦ ਗੋਪਾਲ ਰਾਇ ਸੇਵਾ ਸੁਆਮੀ ਲਾਹੁ॥"**

ਉਹ ਕੇਵਲ ਓਟ, ਆਸਰਾ, ਗੋਬਿੰਦ, ਗੋਪਾਲ, ਸ੍ਰਿਸ਼ਟੀ ਦਾ ਜੋ ਪਾਲਣਹਾਰ ਹੈ, ਜੋ ਰਾਏ-ਮਾਲਕ ਹੈ, ਉਸ ਦੀ ਹੀ ਓਟ ਤੱਕਦੀਆਂ ਨੇ। ਉਸ ਦੇ ਆਸਰੇ 'ਤੇ ਹੀ ਆਪਣਾ ਜੀਵਨ ਬਤੀਤ ਕਰਦੀਆਂ ਨੇ।

ਦਰਅਸਲ ਜੀਊਣ ਲਈ ਕੋਈ ਨਾ ਕੋਈ ਆਸਰਾ, ਆਧਾਰ ਤਾਂ ਚਾਹੀਦਾ

ਹੈ। ਦੇਖਦੇ ਹਾਂ, ਦਰਖ਼ਤ ਖੜ੍ਹੇ ਨੇ ਜ਼ਮੀਨ ਦੇ ਆਸਰੇ 'ਤੇ ਉੱਚੇ-ਉੱਚੇ ਮਹਿਲ ਖੜ੍ਹੇ ਨੇ ਬੁਨਿਆਦਾਂ ਦੇ ਆਸਰੇ 'ਤੇ। ਰੇਲਾਂ, ਮੋਟਰਾਂ, ਗੱਡੀਆਂ ਚੱਲ ਰਹੀਆਂ ਨੇ ਗੈਸ, ਪੈਟਰੋਲ ਦੇ ਆਸਰੇ 'ਤੇ। ਜੀਵਨ ਨੂੰ ਚੱਲਣ ਲਈ ਔਰ ਜੀਵਨ 'ਚ ਖੁਸ਼ੀਆਂ ਨੂੰ ਚੱਲਣ ਲਈ, ਜੀਵਨ 'ਚ ਅਨੰਦ, ਮਗਨਤਾ ਇਹ ਵੀ ਚੱਲਦੀ ਰਹੇ, ਤਾਂ ਕੋਈ ਤੇ ਆਧਾਰ ਚਾਹੀਦਾ। ਇਹ ਖਿਆਲ ਤਾਂ ਮਨੁੱਖ ਦੇ ਅੰਦਰ ਹੈ, ਪਰ ਮਨੁੱਖ ਆਪਣਾ ਆਸਰਾ ਲੱਭਣ ਦੇ 'ਚ ਹਮੇਸ਼ਾ ਹੀ ਗਲਤੀ ਕਰਦਾ ਹੈ। ਕਦੀ ਕਹਿ ਦੇਂਦਾ ਹੈ ਮਾਂ ਆਸਰਾ ਹੈ, ਕਦੀ ਕਹਿ ਦੇਂਦਾ ਹੈ ਪਿਤਾ ਆਸਰਾ ਹੈ। ਭਰਾ ਆਸਰਾ ਹੈ, ਪਤੀ ਜਾਂ ਪਤਨੀ ਆਸਰਾ ਹੈ। ਇਹ ਬੱਚੇ ਮੇਰਾ ਆਸਰਾ ਨੇ। ਇਹ ਪੜੋਸੀ, ਇਹ ਮਿੱਤਰ ਮੇਰਾ ਆਸਰਾ ਹੈ। ਪਰ ਇਹ ਆਸਰੇ ਆਰਜ਼ੀ ਨੇ, ਵਕਤੀ ਨੇ। ਕਿਉਂ ?

*''ਵੋਹ ਮੂਹੁ ਸੇ ਸੁੱਖ ਚਾਹਤ ਹੈਂ, ਹਮ ਉਹ ਸੇ ਸੁਖ ਚਾਹਤ ਹੈਂ।''*

ਜਿੱਥੇ ਅਸੀਂ ਉਨ੍ਹਾਂ ਕੋਲੋਂ ਖੇੜਾ ਅਤੇ ਖੁਸ਼ੀਆਂ ਚਾਹੁੰਦੇ ਹਾਂ, ਉੱਥੇ ਉਹ ਸਾਨੂੰ ਵੀ ਆਧਾਰ ਬਣਾ ਕੇ ਸਾਡੇ ਕੋਲੋਂ ਵੀ ਖੇੜਾ ਤੇ ਖੁਸ਼ੀਆਂ ਲੈਣਾ ਚਾਹੁੰਦੇ ਨੇ। ਇਸ ਵਾਸਤੇ ਸੰਸਾਰ ਦੇ ਸਾਰੇ ਸੰਬੰਧਾਂ ਨੂੰ ਇੰਝ ਆਖਿਆ ਗਿਆ ਹੈ। ''ਲੈਣ-ਦੇਣ ਦੇ ਸੰਬੰਧ'' ਜਿੱਥੇ ਸੁੱਖ ਦੇਣਾ ਬੰਦ ਹੋ ਜਾਏ, ਸੁੱਖ ਲੈਣਾ ਵੀ ਬੰਦ ਹੋ ਜਾਂਦਾ। ਜਿੱਥੇ ਕੋਈ ਕਿਸੇ ਨੂੰ ਪ੍ਰਸੰਨਤਾ ਦੇਵੇ ਨਾ, ਪ੍ਰਸੰਨਤਾ ਲੈਣੀ ਵੀ ਔਖੀ ਹੋ ਜਾਏਗੀ। ਕੋਈ ਕਿਸੇ ਨੂੰ ਇੱਜ਼ਤ ਦੇਵੇ ਨਾ, ਇੱਜ਼ਤ ਲੈਣੀ ਵੀ ਔਖੀ ਹੋ ਜਾਏਗੀ। ਇਹ ਤਾਂ ਸਾਰੇ ਲੈਣ-ਦੇਣ ਦੇ ਸੰਬੰਧ ਨੇ। ਇਕ ਐਸਾ ਸੰਬੰਧ ਹੈ, ਪਰੀ-ਪੂਰਨ ਪ੍ਰਮਤਾਮਾ ਦਾ, ਜੋ ਦੇਂਦਾ ਹੀ ਹੈ, ਬਦਲੇ 'ਚ ਕੁਝ ਵੀ ਨਹੀਂ ਲੈਂਦਾ।

**''ਦੇਦਾ ਦੇ ਲੈਦੇ ਥਕਿ ਪਾਹਿ॥ ਜੁਗਾ ਜੁਗੰਤਰਿ ਖਾਹੀ ਖਾਹਿ॥''**
(ਜਪੁ ਜੀ ਸਾਹਿਬ)

ਉਹ ਦੇਂਦਾ-ਦੇਂਦਾ ਨਹੀਂ ਥੱਕਦਾ, ਲੈਂਦੇ-ਲੈਂਦੇ ਜੀਵ ਥੱਕ ਜਾਂਦੇ ਨੇ ਤੇ ਫਿਰ ਉਹ ਦੇਣ ਵਾਲਾ ਦਾਤਾ ਐਸਾ ਹੈ, **''ਵਡਾ ਦਾਤਾ ਤਿਲੁ ਨ ਤਮਾਇ॥''** ਪਹਾੜਾਂ ਜਿੱਡੀਆਂ ਦਾਤਾਂ ਦੇ ਕੇ ਵੀ ਤਿੱਲ ਜਿਤਨੀ ਵੀ ਮੰਗ ਨਹੀਂ ਰੱਖਦਾ। ਨਹੀਂ ਤੇ ਅਕਸਰ ਦੇਖਿਆ ਹੈ ਤਿਲ ਜਿਤਨਾ ਉਪਕਾਰ ਕਰ ਦੇਵੇ ਕਿਸੇ ਤੇ ਮਨੁੱਖ, ਪਹਾੜਾਂ ਜਿਤਨਾ ਬਦਲੇ ਵਿਚ ਮੰਗਦਾ ਹੈ।

ਮੈਂ ਤੇਰੇ ਨਾਲ ਐਹ ਕੀਤਾ, ਹੁਣ ਤੂੰ ਕਰ। ਇਹ ਪਰੀ-ਪੂਰਨ ਪ੍ਰਮਾਤਮਾ ਹੀ ਐਸਾ ਹੈ ਕਿ ਇਤਨਾ ਕੁਝ ਦੇ ਕੇ ਬਦਲੇ ਵਿਚ ਕੁਝ ਵੀ ਨਹੀਂ ਮੰਗਦਾ। ਜਿਨ੍ਹਾਂ ਨੇ ਐਸੇ ਪ੍ਰਮਾਤਮਾ ਦਾ ਆਸਰਾ ਫੜਿਆ ਹੈ, ਜੋ ਸਗਲੀ ਸ੍ਰਿਸ਼ਟੀ ਦਾ

ਪਾਲਣਹਾਰ ਹੈ, ਉਹ ਸਦੀਵੀ ਖੁਸ਼ੀਆਂ ਤੇ ਖੇੜੇ ਵਿਚ ਰਹਿੰਦੇ ਨੇ। ਸਾਹਿਬ ਕਹਿੰਦੇ ਨੇ ਕਿ ਉਨ੍ਹਾਂ ਦੇ ਅੰਦਰ ਇਹ ਅਰਦਾਸ ਵੀ ਪੈਦਾ ਹੁੰਦੀ ਹੈ ਕਿ ਉਹ ਜੋ ਮਾਲਕ ਹੈ, ਉਹਦੀ ਸੇਵਾ ਦੇ ਵਿਚ ਹੀ ਜੁੜੇ ਰਹੀਏ ਔਰ ਸੇਵਾ ਦਾ ਹੀ ਲਾਹਾ ਖੱਟੀਏ, ਅਨੰਦ ਖੱਟੀਏ। ਐਸੀਆਂ ਜੀਵ-ਇਸਤ੍ਰੀਆਂ ਨੂੰ :—

**'ਬਿਖਿਆ ਪੋਹਿ ਨਾ ਸਕਈ ਮਿਲਿ ਸਾਧੂ ਗੁਣ ਗਾਹੁ॥''**

ਉਨ੍ਹਾਂ ਨੂੰ ਵਿਸ਼ਿਆਂ ਦੀ ਜ਼ਹਿਰ ਨਹੀਂ ਵਿਆਪਦੀ। ਵਿਕਾਰਾਂ ਦੀ ਜ਼ਹਿਰ ਨਹੀਂ ਵਿਆਪਦੀ। ਕਿਉਂ ? ਉਹ ਸੰਗਤ ਵਿਚ ਬੈਠ ਕੇ ਪ੍ਰਮਾਤਮਾ ਦੇ ਗੁਣਾਂ ਦੀ ਸੰਭਾਲ ਕਰਦੀਆਂ ਨੇ, ਉਹ ਉਹਦੇ ਗੁਣਾਂ ਨੂੰ ਆਪਣੇ ਹਿਰਦੇ ਵਿਚ ਵਸਾਉਂਦੀਆਂ ਨੇ ਔਰ ਉਸ ਦਾ ਹੀ ਕੇਵਲ ਆਸਰਾ ਤੱਕ ਕੇ ਆਪਣਾ ਜੀਵਨ ਬਤੀਤ ਕਰਦੀਆਂ ਨੇ। ਜੋ ਮਨੁੱਖ ਐਸੇ ਆਸਰੇ ਨੂੰ ਆਪਣਾ ਆਸਰਾ ਬਣਾ ਲੈਂਦਾ ਹੈ, ਉਹ ਕਦੇ ਵੀ ਨਿਆਸਰਾ ਨਹੀਂ ਹੁੰਦਾ।

ਸ਼ਾਇਦ ਇਸੇ ਕਰਕੇ ਪ੍ਰਮਾਤਮਾ ਨੂੰ ਨਿਆਸਰਿਆਂ ਦਾ ਆਸਰਾ ਆਖਿਆ ਗਿਆ ਹੈ, ਨਿਓਟਿਆਂ ਦੀ ਓਟ, ਨਿਮਾਣਿਆਂ ਦਾ ਮਾਣ, ਨਿਤਾਣਿਆਂ ਦਾ ਤਾਣ। ਇਹ ਹਕੀਕਤ ਹੈ ਕਿ ਜਿਤਨਾ ਚਿਰ ਮਨੁੱਖ ਛੋਟੇ-ਛੋਟੇ ਆਸਰੇ ਅਤੇ ਓਟ ਬਣਾਈ ਰੱਖਦਾ ਹੈ, ਉਹਦੇ ਅੰਦਰ ਪ੍ਰਭੂ ਦੀ ਓਟ ਦਾ ਖਿਆਲ ਪੈਦਾ ਹੀ ਨਹੀਂ ਹੁੰਦਾ। ਸਾਹਿਬ ਅਗਾਂਹ ਚੱਲ ਕੇ ਕਹਿੰਦੇ ਨੇ:—

**''ਜਹ ਤੇ ਉਪਜੀ ਤਹ ਮਿਲੀ ਸਚੀ ਪ੍ਰੀਤਿ ਸਮਾਹੁ॥''**

ਗੁਰੂ ਦੀ ਸੰਗਤ ਵਿਚ ਬੈਠ ਕੇ ਪ੍ਰਭੂ ਦੇ ਗੁਣ ਗਾਉਂਦਿਆਂ-ਗਾਉਂਦਿਆਂ ਇਹ ਜੀਵ-ਇਸਤ੍ਰੀ, ਜਿਥੋਂ ਇਸ ਦੀ ਉਤਪਤੀ ਹੋਈ ਸੀ, ਉਸ ਦੀ ਪ੍ਰੀਤ ਕਰਕੇ ਉਸ ਦੇ ਵਿਚ ਹੀ ਸਮਾ ਗਈ।

**ਕਰੁ ਗਹਿ ਲੀਨੀ ਪਾਰਬ੍ਰਹਮਿ ਬਹੁੜਿ ਨਾ ਵਿਛੁੜੀਆਹੁ॥**

ਪ੍ਰਮਾਤਮਾ ਨੇ ਆਪਣਾ ਹੱਥ ਦੇ ਕੇ ਆਪਣਾ ਬਣਾ ਲਿਆ, ਗਲੇ ਨਾਲ ਲਾ ਲਿਆ, ਔਰ ਐਸਾ ਮਿਲਾਪ ਬਖਸ਼ਿਆ, ਹੁਣ ਮੁੜ ਕੇ ਵਿਛੋੜਾ ਨਹੀਂ। ਜਗਤ ਦੇ ਵਿਚ ਜਿਤਨੇ ਮਿਲਾਪ ਨੇ, ਆਖਿਰ ਇਕ ਨਾ ਇਕ ਦਿਨ ਵਿਛੋੜਾ ਹੁੰਦਾ ਹੈ। ਚਾਹੇ ਇਹ ਮਿਲਾਪ ਪੁੱਤਰਾਂ ਦਾ ਹੋਵੇ, ਮਿੱਤਰਾਂ ਦਾ ਹੋਵੇ, ਭਰਾਵਾਂ ਦਾ ਹੋਵੇ, ਪੜੋਸੀਆਂ ਦਾ ਹੋਵੇ। ਗਹਿਰੇ ਤੋਂ ਗਹਿਰੇ ਸੱਜਣਾ ਦਾ ਹੋਵੇ। ਇਕ ਦਿਨ ਵਿਛੋੜੇ ਦਾ ਦੁੱਖ ਦੇਖਣਾ ਹੀ ਪੈਂਦਾ ਹੈ। ਜਾਂ ਤਾਂ ਜੀਉਂਦਿਆਂ ਜੀਅ ਵਿਛੋੜਾ ਹੋ ਜਾਂਦਾ ਹੈ ਜਾਂ ਮਰ ਕੇ ਵਿਛੋੜਾ ਹੋ ਜਾਂਦਾ ਹੈ। ਸਾਰਿਆਂ ਤੋਂ ਹੀ ਮਨੁੱਖ ਟੁੱਟ ਜਾਂਦਾ ਹੈ। ਪਰ ਇਹ ਪ੍ਰਭੂ ਦਾ ਮਿਲਾਪ, ਜੋ ਉਹ ਆਪ ਬਾਂਹ ਫੜ ਕੇ ਕਰਾਉਂਦਾ ਹੈ,

ਇਸ ਵਿਛੋੜੇ ਦਾ ਦੁੱਖ ਭੋਗਣਾ ਨਹੀਂ ਪੈਂਦਾ। ਸਤਿਗੁਰ ਦੀ ਬਾਣੀ ਦਾ ਵੀ ਫੈਸਲਾ :—

**ਮਿਲਿਆ ਹੋਇ ਨ ਵੀਛੁੜੈ ਜੇ ਮਿਲਿਆ ਹੋਈ॥**

(ਸ੍ਰੀ ਗੁ ਗ੍ਰੰ ਸਾ, ਅੰਕ 729)

**ਬਾਰਿ ਜਾਉ ਲਖ ਬੇਰੀਆ ਹਰਿ ਸਜਣੁ ਅਗਮ ਅਗਾਹੁ॥**

ਉਹ ਪਰੀ-ਪੂਰਨ ਪ੍ਰਮਾਤਮਾ ਅਗੰਮ ਹੈ। ਸਾਡੀ ਸੋਚ ਤੋਂ ਪਰ੍ਹੇ ਹੈ। ਸਾਡੇ ਵਿਚਾਰਾਂ ਤੋਂ ਪਰ੍ਹੇ ਹੈ। ਸਾਡੇ ਇੰਦ੍ਰਿਆਂ ਦੀ ਸ਼ਕਤੀ ਤੋਂ ਪਰ੍ਹੇ ਹੈ ਤੇ ਸਾਡੀ ਪਕੜ ਤੋਂ ਵੀ ਪਰ੍ਹੇ ਹੈ। ਸਾਹਿਬ ਕਹਿੰਦੇ ਨੇ ਕਿ ਜੀਵ-ਇਸਤ੍ਰੀ ਪ੍ਰਭੂ ਦੇ ਗੁਣਾਂ ਨੂੰ ਗਾਉਂਦਿਆਂ-ਗਾਉਂਦਿਆਂ ਜਦ ਪ੍ਰਭਾਵਤ ਹੁੰਦੀ ਹੈ, ਇਹ ਮਹਾਨਤਾ ਉਸ ਦੀ ਉਸ ਦੇ ਸਾਹਮਣੇ ਉਜਾਗਰ ਹੁੰਦੀ ਹੈ, ਔਰ ਉਸ ਦੇ ਅੰਦਰੋਂ ਐਸੇ ਖਿਆਲ ਪੈਦਾ ਹੁੰਦੇ ਨੇ, ਮੈਂ ਐਸੇ ਪ੍ਰਮਾਤਮਾ ਤੋਂ ਲੱਖਾਂ ਦਫਾ ਸਦਕੇ ਜਾਂਦੀ ਹਾਂ ਐਸੇ ਪ੍ਰਮਾਤਮਾ ਤੋਂ। ਉਹ ਮੇਰੇ ਰੋਮ-ਰੋਮ ਵਿਚ ਤਾਂ ਹੈ, ਪਰ ਮੇਰੀ ਪਕੜ ਤੋਂ ਪਰ੍ਹੇ ਹੈ। ਇਹ ਇਸ ਤਰ੍ਹਾਂ ਹੈ ਕਿ ਸੂਰਜ ਦੀ ਇਕ-ਇਕ ਕਿਰਨ ਮੈਨੂੰ ਛੂਹ ਰਹੀ ਹੈ, ਫਿਰ ਵੀ ਸੂਰਜ ਦੀ ਪਕੜ ਬਹੁਤ ਦੂਰ ਹੈ। ਮੇਰੇ ਹੱਥਾਂ ਵਿਚ ਸੂਰਜ ਨਹੀਂ ਹੈ।

ਮੇਰੇ ਕੋਲ ਹੁੰਦਿਆਂ ਹੋਇਆਂ ਵੀ ਮੇਰੀ ਪਕੜ ਵਿਚ ਨਹੀਂ ਹੈ। ਇਸ ਤਰ੍ਹਾਂ ਪ੍ਰਮਾਤਮਾ ਰੋਮ-ਰੋਮ ਵਿਚ ਹੈ। ਉਸ ਤੋਂ ਬਿਨਾਂ ਅਸੀਂ ਹੋ ਵੀ ਨਹੀਂ ਸਕਦੇ। ਅਗਰ ਸੂਰਜ ਠੰਢਾ ਪੈ ਜਾਏ ਤਾਂ ਸਭ ਕੁਝ ਹੀ ਠੰਢਾ ਪੈ ਜਾਏਗਾ। ਈਸ਼ਵਰ ਕਰਕੇ ਹੀ ਅਸੀਂ ਹਾਂ।

**ਸਰਮ ਪਈ ਨਾਰਾਇਣੈ ਨਾਨਕ ਦਰਿ ਪਈਆਹੁ॥**

ਇਸ ਤਰ੍ਹਾਂ ਜੋਦੜੀ ਕਰਦੀ ਹੋਈ, ਜਿਹੜੀ ਜੀਵ-ਇਸਤ੍ਰੀ ਪ੍ਰਮਾਤਮਾ ਦੇ ਦਰ 'ਤੇ ਢਹਿ ਤੇ ਪੈਂਦੀ ਹੈ, ਕਹਿੰਦੇ ਨੇ ਪ੍ਰਮਾਤਮਾ ਸ਼ਰਨ-ਪਾਲਕ ਹੈ। ਫਿਰ ਪ੍ਰਮਾਤਮਾ ਸ਼ਰਨ ਆਏ ਹੋਏ ਦੀ ਲਾਜ ਰੱਖਦਾ ਹੈ। ਔਰ ਐਸਾ ਜੋ ਜੋਦੜੀ ਕਰਦਾ ਹੋਇਆ ਉਸ ਦੇ ਦਰ 'ਤੇ ਢਹਿ ਪਿਆ, ਸਮਝ ਲਓ ਪ੍ਰਮਾਤਮਾ ਨੇ ਉਹਨੂੰ ਮਾਲਕ ਬਣਾ ਦਿੱਤਾ। ਸਿੰਘਾਸਣ 'ਤੇ ਬਿਠਾ ਦਿੱਤਾ। ਉਹ ਸ਼ਰਨ ਪਏ ਦੀ ਲਾਜ ਰਖਦਾ ਹੈ।

**ਪੋਖ ਸੋੁਹੰਦਾ ਸਰਬ ਸੁਖ ਜਿਸੁ ਬਖਸੇ ਵੇਪਰਵਾਹੁ॥੧੧॥**

ਪੋਹ ਦੇ ਮਹੀਨੇ ਦਾ ਇਹ ਸੰਦੇਸ਼, ਉਪਦੇਸ਼, ਸਾਰੇ ਸੁੱਖ ਉਸ ਦੀ ਝੋਲੀ ਵਿਚ ਸਮਝ ਲਓ, ਜਿਸ ਦੇ ਉੱਤੇ ਉਹ ਬੇ-ਪ੍ਰਵਾਹ, ਪਰੀ-ਪੂਰਨ ਪ੍ਰਮਾਤਮਾ ਬਖਸ਼ਸ਼ ਕਰ ਦੇਵੇ। ਅਨੇਕਾਂ ਗੁਣਾਂ ਵਿਚੋਂ ਪ੍ਰਮਾਤਮਾ ਦਾ ਇਹ ਵੀ ਗੁਣ ਹੈ ਕਿ ਉਹ ਬੇ-ਪ੍ਰਵਾਹ। ਜਦ ਕੋਈ ਉਸ ਬੇ-ਪ੍ਰਵਾਹ ਨਾਲ ਜੁੜਦਾ ਹੈ ਤਾਂ ਆਪ ਵੀ ਬੇ-ਪ੍ਰਵਾਹ ਹੋ ਜਾਂਦਾ ਹੈ।

**ਬੇਪਰਵਾਹ ਸਦਾ ਰੰਗਿ ਹਰਿ ਕੈ ਜਾ ਕੋ ਪਾਖੁ ਸੁਆਮੀ॥**

(ਟੋਡੀ ਮ. ੫, ਅੰਕ 711)

ਕਿਸੇ ਦੇ ਦਬਾਉ ਹੇਠ ਆ ਕੇ ਹੱਸਣਾ, ਇਹ ਬੇਪਰਵਾਹੀ ਦਾ ਹੱਸਣਾ ਨਹੀਂ। ਕਿਸੇ ਦੀ ਲੋੜ ਪੂਰੀ ਕਰਨ ਵਾਸਤੇ ਰੋ ਪੈਣਾ, ਇਹ ਬੇਪ੍ਰਵਾਹੀ ਦਾ ਰੋਣਾ ਨਹੀਂ। ਜੈਸੇ ਕਿਸੇ ਮਰਗ ਵਾਲੇ ਘਰ ਦੇ ਵਿਚ ਚਲੇ ਗਏ, ਬਹਤੁ ਸਾਰੇ ਰੋਂਦੇ ਪਏ ਸਨ ਤੇ ਉੱਥੇ ਮੂੰਹੋਂ ਨਿਕਲ ਗਿਆ ਸੁਭਾਵਕ ਹੀ, ''ਸਾਨੂੰ ਬਹੁਤ ਅਫਸੋਸ ਹੋਇਆ ਹੈ। ਮਾੜੇ ਜਿਹੇ ਨੇਤ੍ਰ ਵੀ ਸੱਜਲ ਹੋਏ, ਪਰ ਇਹ ਦੂਜਿਆਂ ਕਰਕੇ। ਇਹ ਦੂਜਿਆਂ ਦਾ ਪ੍ਰਭਾਉ ਹੈ। ਇਹ ਬੇ-ਪ੍ਰਵਾਹੀ ਦੇ ਹੰਝੂ ਨਹੀਂ। ਦੂਜੇ ਦਾ ਮੂੰਹ ਰੱਖ ਕੇ ਐਵੇਂ ਬਨਾਵਟੀ ਖੁਸ਼ੀ , ਬਨਾਵਟੀ ਹਾਸਾ ਜ਼ਾਹਰ ਕਰਨਾ, ਇਹ ਬੇ-ਪ੍ਰਵਾਹੀ ਦਾ ਹਾਸਾ ਨਹੀਂ ਹੈ। ਜਿਹੜਾ ਸੰਤ ਹੈ, ਜੋ ਬੇਪ੍ਰਵਾਹ ਪ੍ਰਮਾਤਮਾ ਨਾਲ ਜੁੜਿਆ ਹੋਇਆ ਹੈ, ਉਸਦਾ ਹਾਸਾ ਵੀ ਬੇਪ੍ਰਵਾਹ ਹੈ। ਉਸ ਦਾ ਰੋਣਾ ਵੀ ਬੇਪ੍ਰਵਾਹੀ ਦਾ, ਉਹਦੀ ਖਾਮੋਸ਼ੀ ਵੀ ਬੇਪ੍ਰਵਾਹੀ ਦੀ:—

**ਰੰਗਿ ਹਸਹਿ ਰੰਗਿ ਰੋਵਹਿ ਚੁਪ ਭੀ ਕਰਿ ਜਾਹਿ॥**
**ਪਰਵਾਹ ਨਾਹੀ ਕਿਸੈ ਕੇਰੀ ਬਾਝੁ ਸਚੇ ਨਾਹ॥**

(ਮ. ੧, ਅੰਕ 473)

ਸਾਹਿਬ ਕਹਿੰਦੇ ਨੇ ਕਿ ਇਹ ਪੋਹ ਦਾ ਮਹੀਨਾ ਸਾਰਾ ਸੁਖਾਂ ਦਾ ਉਸ ਦਾ ਬਤੀਤ ਹੋ ਜਾਂਦਾ ਹੈ, ਜਿਸ ਨੂੰ ਉਹ ਬੇਪ੍ਰਵਾਹ ਪ੍ਰਮਾਤਮਾ ਆਪਣੇ ਗੁਣਾਂ ਦੀ ਬਖਸ਼ਿਸ਼, ਉਸ ਦੀ ਝੋਲੀ ਦੇ ਵਿਚ ਪਾ ਦਿੰਦਾ ਹੈ।



ਪੋਖਿ ਤੁਖਾਰੁ ਪੜੈ ਵਣੁ ਤ੍ਰਿਣੁ ਰਸੁ ਸੋਖੈ॥
ਆਵਤ ਕੀ ਨਾਹੀ ਮਨਿ ਤਨਿ ਵਸਹਿ ਮੁਖੇ॥
ਮਨਿ ਤਨਿ ਰਵਿ ਰਹਿਆ ਜਗਜੀਵਨੁ ਗੁਰ ਸਬਦੀ ਰੰਗੁ ਮਾਣੀ॥

**ਅੰਡਜ ਜੇਰਜ ਸੇਤਜ ਉਤਭੁਜ ਘਟਿ ਘਟਿ ਜੋਤਿ ਸਮਾਣੀ॥**
**ਦਰਸਨੁ ਦੇਹੁ ਦਇਆਪਤਿ ਦਾਤੇ ਗਤਿ ਪਾਵਉ ਮਤਿ ਦੇਹੋ॥**
**ਨਾਨਕ ਰੰਗਿ ਰਵੈ ਰਸਿ ਰਸੀਆ ਹਰਿ ਸਿਉ ਪ੍ਰੀਤਿ ਸਨੇਹੋ॥੧੪॥**

(ਅੰਕ 109)

**ਪੋਖਿ ਤੁਖਾਰੁ ਪੜੈ ਵਣੁ ਤ੍ਰਿਣੁ ਰਸੁ ਸੋਖੈ॥**

ਆਪ ਕਹਿੰਦੇ ਨੇ ਪੋਹ ਦੇ ਮਹੀਨੇ ਵਿਚ, ''ਤੁਖਾਰ, ਕੱਕਰ, ਬਰਫ, ਪਾਲਾ ਪੈ ਰਿਹੈ। ''ਵਣੁ ਤ੍ਰਿਣੁ ਰਸੁ ਸੋਖੈ'' ਜੰਗਲ ਦੇ ਵਿਚ ਘਾਹ ਵਣ ਆਦਿ ਸੁੱਕਣੇ ਸ਼ੁਰੂ ਹੋ ਗਏ ਨੇ। ਉੱਪਰ ਬਰਫ ਪੈ ਗਈ। ਬਰਫ ਨਾਲ ਵੀ ਬਨਸਪਤੀ ਸੜਦੀ ਏ। ਐਸਾ ਹੀ ਨਹੀਂ ਕਿ ਅਤਿ ਦੀ ਗਰਮੀ, ਲੂ ਚੱਲੇ ਤਾਂ ਬਨਸਪਤੀ ਸੁੱਕਦੀ ਏ, ਅਤਿ ਦੀ ਬਰਫ ਪੈ ਜਾਏ ਤਾਂ ਵੀ ਸੁਕਦੀ ਏ। ਦੋਹਾਂ ਹਾਲਤਾਂ ਵਿਚ ਸੜਦੀ ਏ। ਸਮਾਨ ਅਵਸਥਾ ਚਾਹੀਦੀ ਹੈ ਬਨਸਪਤੀ ਨੂੰ ਖਿੜਨ ਲਈ।

ਹੂ-ਬੂ-ਹੂ ਮਨ ਦੀ ਵੀ ਇਹੀ ਹਾਲਤ ਹੈ। ਅਤਿ ਦੀ ਠੰਢ, ਅਤਿ ਦਾ ਆਲਸ ਮਨੁੱਖ ਨੂੰ ਸੁਕਾ ਕੇ ਰੱਖ ਦਿੰਦਾ ਹੈ। ਜੀਵਨ ਦੀ ਹਰ ਪਾਸਿਓ ਗਤੀ ਰੋਕ ਕੇ ਰੱਖ ਦਿੰਦਾ ਹੈ ਔਰ ਉੱਨਤ ਹੋਣਾ ਉਸ ਲਈ ਕਠਨ ਹੋ ਜਾਂਦਾ। ਗੁਰੂ ਨਾਨਕ ਦੇਵ ਜੀ ਮਹਾਰਾਜ ਇਸ ਉੱਤੇ ਬਹੁਤ ਸੁੰਦਰ ਉਦਾਹਰਣ ਦਿੰਦੇ ਨੇ ਕਿ ਜਿਤਨੇ ਤਿਨਕੇ ਨੇ ਘਾਸ, ਫੂਸ, ਬਨਸਪਤੀ ਇਹ ਤੇ ਸੁੱਕਣੀ ਸ਼ੁਰੂ ਹੋ ਗਈ, ਕਿਉਂਕਿ ਬਰਫ ਪੈ ਗਈ :—

**ਆਵਤ ਕੀ ਨਾਹੀ ਮਨਿ ਤਨਿ ਵਸਹਿ ਮੁਖੇ॥**

ਜੀਵ-ਕਾਮਨੀ ਜੇ ਕਿਤੇ ਇਸ ਢੰਗ ਦੀ ਅਰਦਾਸ ਕਰੇ, ਹੇ, ਪ੍ਰਮਾਤਮਾ ! ਤੂੰ ਆਉਂਦਾ ਕਿਉਂ ਨਹੀਂ ? ਤੇਰੀ ਆਮਦ ਦੀ ਕੋਈ ਆਸ ਮੇਰਾ ਆਲਸ ਦੂਰ ਕਰੇ। ਮੇਰੇ ਵਿਚ ਫੁਰਤੀਲਾ-ਪਨ ਪੈਦਾ ਕਰੇ। ਮੈਂ ਬੇ-ਪ੍ਰਵਾਹ ਹੋਵਾਂ। ਮੈਂ ਅੰਮ੍ਰਿਤ ਵੇਲੇ ਉਠ ਸਕਾਂ। ਮੈਂ ਗੁਣਾਂ ਨੂੰ ਸੰਗ੍ਰਹਿ ਕਰ ਸਕਾਂ। ਤੂੰ ਮਨ ਦੇ 'ਚ ਵਸ, ਤਨ ਦੇ 'ਚ ਵਸ, ਮੁਖ ਦੇ 'ਚ ਵਸ (**ਮਨਿ ਤਨਿ ਵਸਹਿ ਮੁਖੇ॥**) ਇਸ ਨਿੱਘ ਦੇ ਨਾਲ ਪੋਹ ਮਹੀਨੇ ਦੀ ਜੋ ਸੀਤ ਲਹਿਰ ਹੈ, ਉਹ ਜੋ ਕੱਕਰ ਤੇ ਪਾਲਾ ਹੈ, ਇਹ ਨਹੀ ਵਿਆਪੇਗਾ। ਜੋ ਖਿਆਲ ਮਾਝ ਰਾਗ ਵਿਚ ਧੰਨ ਸ੍ਰੀ ਗੁਰੂ ਅਰਜਨ ਜੀ ਨੇ ਦਿੱਤਾ, ਤੁਖਾਰੀ ਰਾਗ ਵਿਚ ਪਹਿਲੇ ਹੀ ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਬਖਸ਼ਿਸ਼ ਕੀਤਾ ਹੋਇਆ ਹੈ।

ਵਾਕਿਆ ਹੀ ਜਦ ਮਨ ਦੇ ਵਿਚ ਉਹ ਵੱਸਦਾ ਹੈ ਤਾਂ ਤਨ ਦੇ ਵਿਚ

ਵੀ ਵਸ ਜਾਂਦਾ ਹੈ। ਜੈਸੇ ਹੀ ਮਨ ਵਿਚ ਉਹਦੀ ਯਾਦ ਵਸਦੀ ਹੈ, ਤਨ ਸੇਵਾ ਕਰਨ ਲੱਗ ਪੈਂਦਾ ਹੈ। ਆਲਸ ਦੂਰ ਹੋ ਜਾਂਦਾ ਹੈ, ਔਰ ਜੈਸੇ ਹੀ ਉਹਦੇ ਗੁਣ ਮਨ ਨੂੰ ਪ੍ਰਭਾਵਤ ਕਰਦੇ ਨੇ, ਰਸਨਾ ਵਾਹਿਗੁਰੂ-ਵਾਹਿਗੁਰੂ ਜਪਣ ਲੱਗ ਪੈਂਦੀ ਏ। ਅਭਿਆਸੀ ਦੀ ਇਹ ਪਹਿਚਾਨ ਹੈ, ਕਿ ਉਹਦਾ ਤਨ ਸੇਵਾ 'ਚ ਲੀਨ ਹੈ, ਉਹਦਾ ਮਨ ਯਾਦ ਦੇ 'ਚ ਲੀਨ ਹੈ, ਉਹਦੀ ਰਸਨਾ ਜਾਪ ਦੇ 'ਚ ਲੀਨ ਹੈ। ਸਮਾਨ ਅਵਸਥਾ ਹੀ ਸੁਖਦਾਈ ਹੈ।

**''ਅਤੀ ਸ੍ਰਬਰਤ੍ਰ ਬਿਬਰਜਤਿ''**

ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਵਾਕ **'ਅਤੀ ਹੂ ਧਕਾ ਖਾਇ।''** ਜੀਵਨ ਦੇ ਕਿਸੇ ਪੱਖ ਵਿਚ ਵੀ ਮਨੁੱਖ ਜਦੋਂ ਅਤਿ ਕਰਦਾ ਹੈ, ਧੱਕੇ ਹੀ ਖਾਂਦਾ ਹੈ। ਰਸ, ਅਨੰਦ ਸਮਾਨ ਅਵਸਥਾ ਦੇ ਵਿਚ ਹੈ, ਮਧ ਦੇ 'ਚ ਹੈ, ਸਹਿਜ ਦੇ 'ਚ ਹੈ। ਇਸ ਤਰ੍ਹਾਂ ਪੋਹ ਦੇ ਮਹੀਨੇ ਦੀ ਜੋ ਰੋਕ ਹੈ, ਰੋਕ ਸਾਬਤ ਨਹੀਂ ਹੋਵੇਗੀ।

**ਮਨਿ ਤਨਿ ਰਵਿ ਰਹਿਆ ਜਗਜੀਵਨੁ ਗੁਰ ਸਬਦੀ ਰੰਗੁ ਮਾਣੀ॥**

ਸਾਹਿਬ ਕਹਿੰਦੇ ਨੇ, ''ਗੁਰੂ ਦੇ ਸ਼ਬਦ ਦੇ ਮਿਲਾਪ ਦੇ ਦੁਆਰਾ ਜੀਵ-ਇਸਤ੍ਰੀ ਮਨ ਤੇ ਤਨ 'ਚ ਪਰੀ-ਪੂਰਨ ਪ੍ਰਮਾਤਮਾ ਨੂੰ ਵਸਾ ਕੇ ਰੰਗ ਮਾਣਦੀ ਏ।'' ਉਹ ਜਗਤ ਦਾ ਜੀਵਨ ਹੈ, ਕਿਸੇ ਇਕ ਦਾ ਜੀਵਨ ਨਹੀਂ। ਜਗਤ ਵਿਚ ਆਮ ਕਹਾਵਤ ਹੈ ਕਿ ਫਲਾਣਾ ਤਾਂ ਮੇਰੀ ਜਾਨ ਹੈ। ਇਹ ਕੇਵਲ ਇਕ ਕਹਾਵਤ ਹੀ ਹੈ। ਕੋਈ ਕਿਸੇ ਦੀ ਜਾਨ ਨਹੀਂ। ਇਹ ਕੇਵਲ ਆਸ਼ਕ-ਮਿਜਾਜ਼ੀ ਦੀ ਭਾਵਨਾ ਹੈ। ਅਸਲ ਵਿਚ ਜਗਤ ਦਾ ਜੀਵਨ, ਜਗਤ ਦੀ ਜਾਨ, ਕੇਵਲ ਪਰੀ-ਪੂਰਨ ਪ੍ਰਮਾਤਮਾ ਹੈ।

ਸਾਰਿਆਂ ਦੀ ਉਹ ਜਿੰਦ-ਜਾਨ ਹੈ। ਪਰ ਕਮਾਲ ਦੀ ਗੱਲ, ਸਾਰਿਆਂ ਦੀ ਜੋ ਜਾਨ ਹੈ, ਉਸ ਨੂੰ ਕੋਈ ਵੀ ਐਸਾ ਘੱਟ ਹੀ ਆਖਦਾ ਕਿ ਹੇ ਪ੍ਰਭੂ ! ਤੂੰ ਮੇਰੀ ਜਾਨ ਹੈ। ਲੇਕਿਨ ਉਨ੍ਹਾਂ ਨੂੰ ਕਹਿੰਦਾ ਫਿਰਦਾ, ਇਹ ਮੇਰੀ ਜਾਨ, ਇਹ ਮੇਰੀ ਜਾਨ, ਜਦ ਕਿ ਉਹ ਉਹਦੀ ਜਾਨ ਹੈ ਹੀ ਨਹੀਂ। ਸਾਹਿਬ ਫਰਮਾਨ ਕਰਦੇ ਨੇ, ਉਸ ਜਗਤ ਦੇ ਦਾਤੇ ਦਾ ਗੁਰੂ ਦੇ ਸ਼ਬਦ ਰਾਹੀਂ ਜੀਵ ਰੂਪੀ ਇਸਤ੍ਰੀ ਅਨੰਦ ਮਾਣਦੀ ਹੈ। ਉਸ ਦੇ ਮਨ ਤੇ ਤਨ ਵਿਚ ਬਕਾਇਦਾ ਉਸ ਦੀ ਛਾਪ ਰਹਿੰਦੀ ਹੈ। ਐਸੀ ਉਸਦੀ ਤਰਜ਼ਿ-ਜ਼ਿੰਦਗੀ ਬਣ ਜਾਂਦੀ ਹੈ।

**ਅੰਡਜ ਜੇਰਜ ਸੇਤਜ ਉਤਭੁਜ ਘਟਿ-ਘਟਿ ਜੋਤਿ ਸਮਾਣੀ॥**

ਚਾਰ ਖਾਣੀਆਂ ਨੇ ਜਿਥੋਂ ਜੀਵਨ ਉਤਪੰਨ ਹੁੰਦਾ ਹੈ। **ਸਭ ਤੋਂ ਵੱਡੀ ਖਾਣ ਹੈ ਅੰਡੇ(ਅੰਡਜ) ਦੂਜੀ ਖਾਣ ਹੈ ਜੇਰ (ਪੇਟ), ਤੀਜੀ ਖਾਣ ਹੈ ਉਤਭੁਜ (ਬਨਸਪਤੀ)। ਔਰ ਚੌਥੀ ਹੈ ਸੇਤਜ। ਪਸੀਨੇ ਤੋਂ ਪੈਦਾ ਹੋਣਾ।** ਇਹ ਜੋ ਜੀਵਨ ਅਸੀਂ ਪ੍ਰਿਥਵੀ ਤੇ ਦੇਖ ਰਹੇ ਹਾਂ, ਇਹ ਇਨ੍ਹਾਂ ਚਾਰ ਖਾਣੀਆਂ ਦੁਆਰਾ ਹੀ ਜਗਤ ਦੇ ਵਿਚ ਪ੍ਰਚੱਲਤ ਹੁੰਦਾ ਹੈ। **''ਘਟਿ-ਘਟਿ ਜੋਤਿ ਸਮਾਣੀ''** ਸ਼ਬਦ ਦਾ ਰੰਗ ਮਾਣਦਿਆਂ-ਮਾਣਦਿਆਂ ਜੀਵ ਰੂਪੀ ਇਸਤ੍ਰੀ ਨੂੰ ਇਹ ਸਮਝ ਪੈ ਜਾਂਦੀ ਹੈ, ਹੇ ਪਰੀ-ਪੂਰਨ ਪ੍ਰਮਾਤਮਾ ! ਅੰਡਿਆਂ ਵਿਚ ਜੋ ਜੀਵਨ ਹੈ, ਉਹ ਤੇਰਾ ਹੀ ਜੀਵਨ ਹੈ। ਪੇਟ ਦੇ ਅੰਦਰ ਜੋ ਜੀਵਨ ਹੈ, ਉਸ ਦੇ ਵਿਚ ਵੀ ਤੇਰਾ ਹੀ ਜੀਵਨ ਹੈ। ਪਸੀਨੇ ਤੇ ਮੈਲ ਦੇ ਵਿਚ ਜੋ ਜੀਵਨ ਬਣਦਾ ਹੈ, ਉਸ ਦੇ ਵਿਚ ਵੀ ਤੇਰਾ ਹੀ ਜੀਵਨ ਬਣਦਾ ਹੈ। ਬਨਸਪਤੀ (ਉਤਭੁਜ) ਦੇ ਵਿਚ ਵੀ ਤੂੰ ਹੀ ਰਮਿਆਂ ਹੋਇਆ ਹੈਂ।

**ਦਰਸਨੁ ਦੇਹੁ ਦਇਆਪਤਿ ਦਾਤੇ ਗਤਿ ਪਾਵਉ ਮਤਿ ਦੇਹੋ॥**

ਇਸ ਤਰ੍ਹਾਂ ਇਸ ਠੰਢੇ ਮਹੀਨੇ ਵਿਚ ਜਿਸ ਤਰ੍ਹਾਂ ਭਿਅੰਕਰ ਕੱਕਰ, ਬਰਫ ਤੇ ਸੀਤ ਲਹਿਰ ਚੱਲ ਰਹੀ ਏ, ਅਗਰ ਜੀਵ-ਰੂਪੀ ਇਸਤ੍ਰੀ ਇਸ ਤਰ੍ਹਾਂ ਦੀ ਅਰਦਾਸ ਕਰੇ। ਹੇ ਪਰੀ-ਪੂਰਨ ਪ੍ਰਮਾਤਮਾ ! ਤੂੰ ਮੱਤ ਦੇਹ ਐਸੀ ਕਿ ਤੈਨੂੰ ਸੋਚਾਂ ਤਾਂ ਦਰਸ਼ਣ ਦੀ ਤਾਂਘ ਅੰਦਰ ਪੈਦਾ ਹੋਵੇ। ਇਹੀ ਚਾਹਤ ਆਪਣੀ ਮੱਤ ਦੇ ਅੰਦਰ ਪੈਦਾ ਕਰ ਸਕਾਂ। ਹੇ ਪ੍ਰਭੂ ! ਹੇ ਪ੍ਰਮਾਤਮਾ ! ਐਸੀ ਮੱਤ ਦੇਹ ਤਾਂ ਕਿ ਇਹ ਮਹੀਨਾ ਸੁੱਖਾਂ ਦਾ ਬਤੀਤ ਹੋਵੇ। ਹੇ ਦਇਆ ਦੇ ਘਰ, ਹੇ ਦਇਆ ਦੇ ਸਾਗਰ, ਤੂੰ ਰਹਿਮਤ ਕਰ, ਬਖਸ਼ਿਸ਼ ਕਰ, ਐਸੀ ਮੱਤ ਦੇਹ, ਮੈਂ ਤੈਨੂੰ ਯਾਦ ਕਰਾਂ, ਮੈਂ ਤੇਰੇ ਦਰਸ਼ਣਾਂ ਦੀ ਲੋਚ ਵਿਚ ਜ਼ਿੰਦਗੀ ਬਤੀਤ ਕਰਾਂ।

**ਨਾਨਕ ਰੰਗਿ ਰਵੈ ਰਸਿ ਰਸੀਆ ਹਰਿ ਸਿਉ ਪ੍ਰੀਤਿ ਸਨੇਹੋ॥੧੪॥**

ਪੋਹ ਦੇ ਮਹੀਨੇ ਵਿਚ ਜੀਵ-ਰੂਪੀ ਇਸਤ੍ਰੀ ਇਸ ਰੰਗ ਦੇ ਵਿਚ ਰੰਗੀ ਜਾਏ ਤਾਂ ਸਾਰਾ ਮਹੀਨਾ ਅਨੰਦਮਈ ਬਤੀਤ ਹੁੰਦਾ ਹੈ।



# 11.

## ਮਾਘਿ

**ਮਾਘਿ ਮਜਨੁ ਸੰਗਿ ਸਾਧੂਆ ਧੂੜੀ ਕਰਿ ਇਸਨਾਨੁ॥**
**ਹਰਿ ਕਾ ਨਾਮੁ ਧਿਆਇ ਸੁਣਿ ਸਭਨਾ ਨੋ ਕਰਿ ਦਾਨੁ॥**
**ਜਨਮ ਕਰਮ ਮਲੁ ਉਤਰੈ ਮਨ ਤੇ ਜਾਇ ਗੁਮਾਨੁ॥**
**ਕਾਮਿ ਕਰੋਧਿ ਨ ਮੋਹੀਐ ਬਿਨਸੈ ਲੋਭੁ ਸੁਆਨੁ॥**
**ਸਚੈ ਮਾਰਗਿ ਚਲਦਿਆ ਉਸਤਤਿ ਕਰੇ ਜਹਾਨੁ॥**
**ਅਠਸਠਿ ਤੀਰਥ ਸਗਲ ਪੁੰਨ ਜੀਅ ਦਇਆ ਪਰਵਾਨੁ॥**
**ਜਿਸ ਨੋ ਦੇਵੈ ਦਇਆ ਕਰਿ ਸੋਈ ਪੁਰਖੁ ਸੁਜਾਨੁ॥**
**ਜਿਨਾ ਮਿਲਿਆ ਪ੍ਰਭੁ ਆਪਣਾ ਨਾਨਕ ਤਿਨ ਕੁਰਬਾਨੁ॥**
**ਮਾਘਿ ਸੁਚੇ ਸੇ ਕਾਂਢੀਅਹਿ ਜਿਨ ਪੂਰਾ ਗੁਰੁ ਮਿਹਰਵਾਨੁ॥੧੨॥**
(ਅੰਕ 135)

ਭਾਰਤ ਦੀ ਬਣੀ ਪਰੰਪਰਾ ਦੇ ਮੁਤਾਬਕ ਮਾਘ ਦਾ ਮਹੀਨਾ ਖਾਸ ਮਹੀਨਾ ਹੈ। ਧੰਨ ਗੁਰੂ ਅਰਜਨ ਦੇਵ ਜੀ ਨੇ ਮਾਝ ਰਾਗ ਦੇ ਇਸ ਮਹਾਂਵਾਕ ਦੇ ਵਿਚ ਜੋ ਮਾਘ ਦੇ ਮਹੀਨੇ ਦਾ ਉਪਦੇਸ਼ ਕੀਤਾ ਹੈ। ਸਤਿਗੁਰੂ ਫਰਮਾਨ ਕਰਦੇ ਨੇ :—

**ਮਾਘਿ ਮਜਨੁ ਸੰਗਿ ਸਾਧੂਆ ਧੂੜੀ ਕਰਿ ਇਸਨਾਨੁ॥**

ਇਸ ਮਹੀਨੇ ਵਿਚ ਇਸ਼ਨਾਨ ਦੀ ਅਤਿ ਮਹਾਨਤਾ ਮੰਨੀ ਗਈ ਏ। ਪ੍ਯਾਗ ਇਸ਼ਨਾਨ, ਮਾਘ ਇਸ਼ਨਾਨ, ਮਾਘੀ ਦਾ ਇਸ਼ਨਾਨ ਬਹੁਤ ਵੱਡਾ ਪੁੰਨ ਮੰਨਦੇ ਨੇ। ਬਾਕੀ ਤੀਰਥਾਂ ਤੇ ਵੀ ਮਾਘ ਦਾ ਇਸ਼ਨਾਨ। ਇਸ ਦੇ ਨਾਲ ਅਨੇਕਾਂ ਪੁੰਨ, ਫਲ ਜੋੜੇ ਹੋਏ ਨੇ। ਅਨੇਕਾਂ ਸੰਸਕਾਰ ਉਪਲਬਧੀਆਂ ਤੇ ਅਨੇਕਾਂ ਹੀ ਰੂਹਾਨੀ ਉਪਲਬਧੀਆਂ ਜੋੜੀਆਂ ਹੋਈਆਂ ਨੇ। ਇਸ਼ਨਾਨ ਕਰਨ ਨੂੰ ਤੇ ਗੁਰਮਤਿ ਵੀ ਪ੍ਰੇਰਦੀ ਹੈ, ਔਰ ਮਾਘ ਦੇ ਮਹੀਨੇ 'ਚ ਕੈਸਾ ਇਸ਼ਨਾਨ ਕਰਨਾ ਹੈ ? ਇਤਨੀ ਗੱਲ ਤਾ ਸਪੱਸ਼ਟ ਹੈ ਕਿ ਤਨ ਤੇ ਮਨ ਸਾਡੇ ਕੋਲ ਦੋ ਰੂਪ ਨੇ। ਤਨ ਅਸਥੂਲ

ਹੈ, ਮਨ ਸੂਖਸ਼ਮ ਹੈ। ਤਨ ਦਿਖਾਈ ਦੇ ਰਿਹਾ ਮਨ ਅਦ੍ਰਿਸ਼ ਹੈ। ਪਾਣੀ ਇਸ ਦਿਸਦੇ ਹੋਏ ਤਨ ਦੀ ਮੈਲ ਨੂੰ ਦੂਰ ਕਰ ਸਕਦਾ ਹੈ, ਪਰ ਮਨ ਅਦ੍ਰਿਸ਼ ਹੈ, ਮਨ ਤੱਕ ਪਾਣੀ ਦੀ ਪਹੁੰਚ ਹੀ ਨਹੀਂ। ਉਹ ਜੋ ਅਦ੍ਰਿਸ਼ ਮਨ ਹੈ, ਉਹ ਤਾਂ ਕਿਸੇ ਹੋਰ ਢੰਗ ਨਾਲ ਪਾਵਨ ਹੋਵੇਗਾ।

ਇਸ਼ਨਾਨ ਕੈਸਾ ਕਰਨਾ ਹੈ ਇਸ ਮਾਘ ਦੇ ਮਹੀਨੇ ਵਿਚ ? ਪ੍ਰਥਮ ਸਾਧੂਆਂ ਦੀ ਸੰਗਤ ਕਰ। ਇਕ ਜੁੜੀ ਹੋਈ ਆਤਮਾ ਕੋਲ ਬੈਠਦਿਆਂ ਮਨ ਜੁੜਦਾ ਹੈ। ਇਕ ਸਾਧਨਾ ਕਰਨ ਵਾਲੇ ਦੇ ਕੋਲ ਬੈਠੀਏ ਤਾਂ ਮਨ ਸਾਧਨਾ ਦੀ ਤਰਫ ਚੱਲ ਪੈਂਦਾ। ਇਕ ਰੱਬੀ ਗੀਤ ਅਲਾਪਣ ਵਾਲੇ ਦੇ ਕੋਲ ਬੈਠੀਏ ਤਾਂ ਰਸਨਾਂ ਰੱਬੀ ਗੀਤ ਗਾਉਣ ਲੱਗ ਪੈਂਦੀ ਹੈ ਤੇ ਫਿਰ ਸਾਧੂਆਂ ਦੀ ਹੀ ਧੂੜੀ ਦਾ ਇਸ਼ਨਾਨ ਕਰ। ਆਪਣੇ ਮਸਤਕ 'ਤੇ ਲਾ, ਆਪਣੇ ਬਦਨ 'ਤੇ ਲਾ। ਕਿਉਂ ? ਸਾਧਕ ਪੁਰਸ਼, ਜਿਸ ਦੀ ਸਾਧਨਾ ਸਫਲ ਹੋ ਗਈ, ਸਾਧੂ ਹੋ ਗਿਆ, ਉਹ ਜਿੱਥੇ ਚਰਨ ਰੱਖੇਗਾ, ਜ਼ਮੀਨ ਪਾਵਨ ਹੋਵੇਗੀ। ਧੂੜ ਪਵਿੱਤਰ ਹੋਵੇਗੀ। ਉਹ ਧੂੜ ਅਕਸੀਰ ਬਣੇਗੀ। ਈਰਾਨ ਦਾ ਸੂਫੀ ਸੰਤ ਸ਼ੇਖ-ਸਾਅਦੀ ਕਹਿੰਦਾ:—

*''ਸੁਰਮਾ-ਕੁੰਨ ਤੋ ਖ਼ਾਕ ਔਲੀਆ ਤਾਬਾ ਬੀਨੀ ਇਬਤਦਾਤਾ ਇੰਤਹਾ।''*

ਜੇ ਤੂੰ ਆਦਿ ਤੋਂ ਲੈ ਕੇ ਅੰਤ ਤੱਕ ਸਾਰੀ ਸੱਚਾਈ ਵੇਖਣੀ ਚਾਹੁੰਦਾ ਹੈਂ ਤਾਂ ਜੋ ਔਲੀਆ ਨੇ, ਅੱਲ੍ਹਾ ਨਾਲ ਜੁੜੇ ਹੋਏ ਨੇ, ਉਨ੍ਹਾਂ ਦੇ ਕਦਮਾਂ ਦੀ ਖ਼ਾਕ ਨੂੰ ਆਪਣੇ ਮਸਤਕ 'ਤੇ ਲਾ। ਇਸ ਤਰੀਕੇ ਨਾਲ ਤੂੰ ਪਾਵਨ ਹੋਵੇਂਗਾ।

ਅਗਰ ਦੇਖਿਆ ਜਾਵੇ ਤੋ ਜੋ ਤੀਰਥ ਨੇ ਵੱਡੇ-ਵੱਡੇ ਉਹ ਮਹਾਂਪੁਰਸ਼ਾਂ ਦੇ ਕਦਮਾਂ ਤੋਂ ਹੀ ਪੈਦਾ ਹੋਏ ਨੇ। ਮਹਾਂਪੁਰਸ਼ ਨੇ ਕਦਮ ਰੱਖੇ ਜਨਮ ਦੇ ਰੂਪ ਵਿਚ, ਕਿਸੇ ਨਾ ਕਿਸੇ ਤਰ੍ਹਾਂ ਦੇ ਰੂਪ ਵਿਚ, ਜਾਂ ਜੋਤੀ-ਜੋਤ ਸਮਾਉਣ ਦੇ ਰੂਪ ਵਿਚ, ਜਿੱਥੇ ਵੀ ਉਨ੍ਹਾਂ ਦੇ ਕਦਮ, ਕਿਸੇ ਵੀ ਰੂਪ ਵਿਚ ਟਿਕੇ ਨੇ, ਤੀਰਥਾਂ ਦਾ ਜਨਮ ਹੋਇਆ ਹੈ। ਤੀਰਥ ਤਾਂ ਕਦਮਾਂ ਦੇ ਵਿਚੋਂ ਪੈਦਾ ਹੁੰਦੇ ਨੇ, ਚਰਨ-ਧੂੜ 'ਚ ਹੀ ਪੈਦਾ ਹੁੰਦੇ ਨੇ। ਜਿਸ ਨੂੰ ਚਰਨ ਧੂੜ ਨਸੀਬ ਹੋ ਗਈ, ਉਸ ਨੂੰ ਮਾਨੋ ਸਾਰੇ ਤੀਰਥ ਨਸੀਬ ਹੋ ਗਏ।

ਚਰਨ ਧੂੜ ਦੀ ਗੁਰੂ ਗ੍ਰੰਥ ਸਾਹਿਬ ਬੜੀ ਮਹਿਮਾ ਦੱਸਦੇ ਨੇ। ਧੰਨ ਗੁਰੂ ਨਾਨਕ ਦੇਵ ਜੀ ਦਾ ਪਾਵਨ ਵਾਕ :—

**ਨਾਨਕ ਬੁਗੋਯਦ ਜਨੁ ਤੁਰਾ ਤੇਰੇ ਚਾਕਰਾਂ ਪਾ ਖਾਕ॥੪॥੧॥**

(ਰਾਗੁ ਤਿਲੰਗ ਮ. ੧, ਅੰਕ 721)

ਐ ਖੁਦਾ, ਜੋ ਤੇਰੇ ਚਾਕਰ ਨੇ, ਜੋ ਤੇਰੀ ਸੇਵਾ ਵਿਚ ਜੁਟੇ ਹੋਏ ਨੇ, ਜੋ

ਤੇਰੇ ਨਾਲ ਜੁੜੇ ਹੋਏ ਨੇ, ਉਨ੍ਹਾਂ ਦੇ ਕਦਮਾਂ ਦੀ ਖਾਕ ਮੈਨੂੰ ਬਣਾ, ਤਾਂ ਕਿ ਉਨ੍ਹਾਂ ਦੇ ਕਦਮਾਂ ਦੇ ਛੋਹੰਦਿਆਂ ਮੈਂ ਪਾਵਨ ਹੋਵਾਂ। ਇਸ ਕਰਕੇ ਆਦਿ ਕਾਲ ਤੋਂ ਐਸਾ ਪੁਰਸ਼, ਜਿਨ੍ਹਾਂ ਦਾ ਸਿਰ ਪ੍ਰਮਾਤਮਾ ਨਾਲ ਜੁੜਿਆ ਹੋਇਆ ਹੈ, ਉਨ੍ਹਾਂ ਦੇ ਪੈਰ ਪਾਵਨ ਸਮਝ ਕੇ ਉਨ੍ਹਾਂ ਦੇ ਚਰਨ ਆਪਣੇ ਘਰਾਂ ਵਿਚ ਪੁਆਉਂਦੇ ਰਹੇ। ਸਾਹਿਬ ਐਸਾ ਵੀ ਕਹਿੰਦੇ ਨੇ, "**ਜਨ ਕੇ ਚਰਨ ਕੋਟਿ ਗੰਗਾ।**" ਉਨ੍ਹਾਂ ਦੇ ਜਿਹੜੇ ਚਰਨ ਨੇ, ਸਮਝੋ ਕਰੋੜਾਂ ਗੰਗਾਂ ਦਾ ਇਸ਼ਨਾਨ ਹੈ, ਕਿਉਂਕਿ ਇਹ ਚਲਦੇ-ਫਿਰਦੇ ਤੀਰਥ ਨੇ :—

ਭਾਈ ਨੰਦ ਲਾਲ ਕਹਿੰਦੇ ਨੇ, *ਦਿਲਿ ਗੋਯਾ ਹਮੀਂ ਰ ਆਰਜ਼ੂ ਕਰਦ'*, ਐ ਗੁਰੂ, ਇਕ ਆਰਜ਼ੂ ਰਹਿ ਗਈ ਐ ਮੇਰੇ ਦਿਲ ਦੇ ਵਿਚ, ਤਮੰਨਾ, ਇਕ ਇੱਛਾ, ਕਿਹੜੀ ?

*ਸ਼ਵਦ ਕੁਰਬਾਨ ਖ਼ਾਕਿ ਰਾਹਿ ਸੰਗਤ,*
*ਦਿਲਿ ਗੋਯਾ ਹਮੀਂ ਰਾ ਆਰਜ਼ੂ ਕਰਦ॥ (ਗ਼ਜ਼ਲ 33)*

ਐ ਮੇਰੇ ਪਾਤਸ਼ਾਹ, ਐ ਜੋ ਸੰਗਤ ਤੇਰੇ ਦਰ ਤੱਕ ਪਹੁੰਚਦੀ ਹੈ, ਇਨ੍ਹਾਂ ਦੇ ਕਦਮਾਂ ਦੀ ਖ਼ਾਕ ਮੈਨੂੰ ਕਰਦੇ ਤਾਂ ਕਿ ਇਨ੍ਹਾਂ ਦੇ ਕਦਮ ਛੋਹੰਦਿਆਂ ਮੈਂ ਵੀ ਪਾਵਨ ਹੋਵਾਂ। ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਨੇ :—

**ਅੰਤਰਜਾਮੀ ਪੁਰਖ ਬਿਧਾਤੇ ਸਰਧਾ ਮਨ ਕੀ ਪੂਰੇ॥**
**ਨਾਨਕ ਦਾਸੁ ਇਹੈ ਸੁਖੁ ਮਾਗੈ, ਮੋ ਕਉ ਕਰਿ ਸੰਤਨ ਕੀ ਧੂਰੇ॥੪॥**
(ਰਾਗੁ ਗਉੜੀ ਪੂਰਬੀ ਮਹਲਾ ੫, ਅੰਕ 13)

**ਹਰਿ ਕਾ ਨਾਮੁ ਧਿਆਇ ਸੁਣਿ ਸਭਨਾ ਨੋ ਕਰਿ ਦਾਨੁ॥**

ਹੋਰ ਤੂੰ ਕੀ ਕਰ ? ਹਰੀ ਦੇ ਨਾਮ ਨੂੰ ਸੁਣ ਆਪਣੇ ਕੰਨਾਂ ਨਾਲ । ਜਿਨ੍ਹਾਂ ਕੋਲੋਂ ਪਤਾ ਚੱਲਿਆ ਕਥਾ ਕੀਰਤਨ ਸੁਣਦਿਆਂ ਹੋਇਆਂ, ਜਪਦਿਆਂ, ਹੋਇਆਂ, ਇਨ੍ਹਾਂ ਸਾਰਿਆਂ ਨੂੰ ਦਾਨ ਵੀ ਕਰ। ਜੋ ਤੈਨੂੰ ਪਤਾ ਚੱਲਿਆ ਉਹ ਗੱਲ ਦੂਜਿਆਂ ਨੂੰ ਦੱਸ ਵੀ ਸਹੀ, ਤਾਂ ਕਿ ਦੂਜੇ ਵੀ ਉਸ ਮਾਰਗ 'ਤੇ ਚੱਲਣ। ਇਸ ਵਾਸਤੇ ਗੁਰਮਤਿ ਉਪਦੇਸ਼ ਦਿੰਦੀ ਹੈ, "**ਆਪਿ ਜਪੈ ਅਵਰਹ ਨਾਮੁ ਜਪਾਵੈ।**" ਇਸ ਤਰ੍ਹਾਂ ਫਿਰ ਕੀ ਹੋਵੇਗਾ ?

**ਜਨਮ ਕਰਮ ਮਲੁ ਉਤਰੈ ਮਨ ਤੇ ਜਾਇ ਗੁਮਾਨੁ॥**

ਮਨ ਦੇ ਉੱਤੇ ਅਨੇਕਾਂ ਜੋ ਕੀਤੇ ਨੇ ਕਰਮ, ਉਨ੍ਹਾਂ ਕਰਮਾਂ ਦੀ ਸੰਸਕਾਰ ਰੂਪੀ, ਜੋ ਮੈਲ ਹੋਈ ਏ, ਸਾਧੂ ਦੀ ਸੰਗਤ ਦੇ 'ਚ ਬੈਠ ਕੇ , ਪ੍ਰਭੂ ਦਾ ਨਾਮ ਸੁਣ ਕੇ, ਪ੍ਰਭੂ ਦੇ ਗੀਤ ਗਾ ਕੇ, ਸਾਰੀ ਦੀ ਸਾਰੀ ਮੈਲ ਲਹਿ ਜਾਏਗੀ, ਗੁਮਾਨ ਮਿਟ ਜਾਏਗਾ ਔਰ ਅਹੰਕਾਰ ਖ਼ਤਮ ਹੋ ਜਾਏਗਾ।

**ਕਾਮਿ ਕਰੋਧਿ ਨ ਮੋਹੀਐ ਬਿਨਸੈ ਲੋਭੁ ਸੁਆਨੁ॥**

ਇਹ ਵਾਸ਼ਨਾ, ਇਹ ਕ੍ਰੋਧ, ਕਿਉਂਕਿ ਜਿੱਥੇ-ਜਿੱਥੇ ਵਾਸ਼ਨਾਂ ਦੀ ਪੂਰਤੀ ਰੁਕ ਜਾਂਦੀ ਹੈ, ਉੱਥੇ ਕ੍ਰੋਧ ਪੈਦਾ ਹੋ ਜਾਂਦਾ ਹੈ। ਕਾਮਨਾਂ ਦੀ ਪੂਰਤੀ ਹੋ ਜਾਏ ਤਾਂ ਆਰਜ਼ੀ ਤੌਰ 'ਤੇ ਮਨੁੱਖ ਸੰਤੁਸ਼ਟ ਹੋ ਜਾਂਦਾ ਹੈ। ਪਰ ਕਾਮਨਾ ਫਿਰ ਉਜਾਗਰ ਹੁੰਦੀ ਹੈ। ਜਪ ਕਰਦਿਆਂ ਸੀਮਾਂ ਤੋਂ ਵਧਿਆ ਹੋਇਆ ਕਾਮ, ਜੋ ਕ੍ਰੋਧ ਨੂੰ ਜਨਮ ਦਿੰਦਾ ਹੈ, ਇਹ ਨਾਸ ਹੋ ਜਾਏਗਾ, ਔਰ ਅੰਦਰੋਂ ਮੋਹ ਦੀ ਜਿਹੜੀ ਵਾਧੂ ਤੜਪ ਹੈ, ਇਹ ਵੀ ਨਾਸ ਹੋ ਜਾਏਗੀ। ਇਹ ਜੋ ਲੋਭ ਕੁੱਤਾ ਹੈ, ਇਹ ਵੀ ਮਰ ਜਾਏਗਾ। ਇਸ ਤਰ੍ਹਾਂ ਲੋਭੀ ਦੀ ਭਟਕਣਾ ਹੁੰਦੀ ਹੈ, ਕਦੇ ਇਕ ਦੀ ਖ਼ੁਸ਼ਾਮਦ, ਕਦੇ ਦੂਜੇ ਦੀ। ਇਸੇ ਕਰਕੇ ਇਸ ਨੂੰ (ਲੋਭੀ ਪੁਰਸ਼ ਨੂੰ) ਸੁਆਨ ਨਾਲ, ਕੁੱਤੇ ਨਾਲ ਤਸ਼ਬੀਹ ਦਿੱਤੀ ਏ। ਲੋਭੀ ਤੇ ਐਸਾ ਹੈ ਜੈਸੇ ਹਲਕਾਇਆ ਹੋਇਆ ਕੁੱਤਾ ਭੱਖ, ਅਭੱਖ ਸਭ ਕੁਝ ਖਾ ਜਾਏਗਾ।

**ਸਚੈ ਮਾਰਗਿ ਚਲਦਿਆ ਉਸਤਤਿ ਕਰੇ ਜਹਾਨੁ॥**

ਜੋ ਪ੍ਰਮਾਤਮਾ ਦੇ ਮਾਰਗ 'ਤੇ ਚੱਲ ਪੈਂਦਾ ਹੈ ਉਸ ਦੇ ਅੰਦਰ ਦੈਵੀ ਗੁਣ ਪੈਦਾ ਹੋਣੇ ਸ਼ੁਰੂ ਹੋ ਜਾਂਦੇ ਨੇ, ਤਾਂ ਜਗਤ ਦੇ ਵਿਚ ਉਸ ਦੀ ਉਸਤਤੀ ਹੋਣ ਲੱਗ ਪੈਂਦੀ ਏ।

**ਅਠਸਠਿ ਤੀਰਥ ਸਗਲ ਪੁੰਨ ਜੀਅ ਦਇਆ ਪਰਵਾਨੁ॥**

ਐਸਾ ਜੋ ਪੁਰਸ਼, ਜਿਸ ਨੇ ਸੰਗਤ 'ਚ ਬੈਠ ਕੇ ਪ੍ਰਭੂ ਦਾ ਜਾਪ ਕੀਤਾ, ਮਾਨੋ ਅਠਾਹਠ ਤੀਰਥਾਂ ਦਾ ਇਸ਼ਨਾਨ, ਜੋ ਤੀਰਥਾਂ 'ਤੇ ਜਾ ਕੇ ਪੁੰਨ-ਦਾਨ ਕਰਕੇ ਪ੍ਰਾਪਤ ਕਰਨਾ ਸੀ ਇਹ ਸਾਰੇ ਦਾ ਸਾਰਾ ਜੋ ਫਲ ਹੈ ਉਹ ਪ੍ਰਾਪਤ ਕਰ ਲੈਂਦਾ ਹੈ। ਸਾਧੂ ਦੀ ਸੰਗਤ ਕਰਕੇ :—

**ਜਿਸ ਨੋ ਦੇਵੈ ਦਇਆ ਕਰਿ ਸੋਈ ਪੁਰਖੁ ਸੁਜਾਨੁ॥**

ਪਰ ਇਹ ਸੁਗਾਤ ਦਯਾ ਕਰਕੇ ਪਰੀ-ਪੂਰਨ ਪ੍ਰਮਾਤਮਾ ਆਪ ਦੇਂਦਾ ਹੈ। ਉਹੀ ਸੁਜਾਨ ਹੈ, ਉਹੀ ਮਹਾਨ ਹੈ, ਉਹੀ ਸਿਆਣਾ ਹੈ :—

**ਜਿਨਾ ਮਿਲਿਆ ਪ੍ਰਭੁ ਆਪਣਾ ਨਾਨਕ ਤਿਨ ਕੁਰਬਾਨੁ॥**

ਮਾਘ ਦੇ ਮਹੀਨੇ 'ਚ ਜਿਨ੍ਹਾਂ ਨੂੰ ਐਸਾ ਪਿਆਰਾ ਪ੍ਰੀਤਮ ਮਿਲ ਪਿਆ, ਕਹਿੰਦੇ ਨੇ, ''ਮੈਂ ਉਨ੍ਹਾਂ ਤੋਂ ਸਦਕੇ ਜਾਂਦਾ ਹਾਂ, ਕੁਰਬਾਨ ਜਾਂਦਾ ਹਾਂ।''

**ਮਾਘਿ ਸੁਚੇ ਸੇ ਕਾਂਢੀਅਹਿ ਜਿਨ ਪੂਰਾ ਗੁਰੁ ਮਿਹਰਵਾਨੁ॥੧੨॥**

ਮਾਘ ਦੇ ਮਹੀਨੇ 'ਚ ਉਹੀ ਸੱਚੇ ਨੇ, ਮਾਨੋ ਉਨ੍ਹਾਂ ਨੇ ਹੀ ਸਹੀ ਇਸ਼ਨਾਨ ਕਰ ਲਿਆ, ਜਿਨ੍ਹਾਂ ਦੇ ਉੱਤੇ ਪੂਰੇ ਗੁਰਦੇਵ ਦੀ ਪੂਰੀ ਕਿਰਪਾ ਹੋ ਗਈ ਹੈ, ਮਿਹਰਬਾਨੀ ਹੋ ਗਈ ਹੈ। ਉਨ੍ਹਾਂ ਨੂੰ ਆਤਮਿਕ ਅਨੰਦ ਦਾ ਮਾਰਗ ਨਸੀਬ ਹੋ ਗਿਆ ਹੈ।



**ਮਾਘਿ ਪੁਨੀਤ ਭਈ ਤੀਰਥੁ ਅੰਤਰਿ ਜਾਨਿਆ॥**
**ਸਾਜਨ ਸਹਿਜ ਮਿਲੇ ਗੁਣ ਗਹਿ ਅੰਕਿ ਸਮਾਨਿਆ॥**
**ਪ੍ਰੀਤਮ ਗੁਣ ਅੰਕੇ ਸੁਣਿ ਪ੍ਰਭ ਬੰਕੇ ਤੁਧੁ ਭਾਵਾ ਸਰਿ ਨਾਵਾ॥**
**ਗੰਗ ਜਮੁਨ ਤਹ ਬੇਣੀ ਸੰਗਮ ਸਾਤ ਸਮੁੰਦ ਸਮਾਵਾ॥**
**ਪੁੰਨ ਦਾਨ ਪੂਜਾ ਪਰਮੇਸੁਰ ਜੁਗਿ ਜੁਗਿ ਏਕੋ ਜਾਤਾ॥**
**ਨਾਨਕ ਮਾਘਿ ਮਹਾ ਰਸੁ ਹਰਿ ਜਪਿ ਅਠਸਠਿ ਤੀਰਥ ਨਾਤਾ॥੧੫॥**

(ਅੰਕ 1109)

ਤੁਖਾਰੀ ਰਾਗ ਦੇ ਬਾਰਹਮਾਹ ਦੇ ਰਾਹੀਂ ਮਾਘ ਦੇ ਮਹੀਨੇ ਦਾ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਉਪਦੇਸ਼, ਸੰਦੇਸ਼। ਮਾਘ ਦਾ ਮਹੀਨਾ ਸਾਡੇ ਲਈ ਅਤਿਅੰਤ ਪੁਨੀਤ ਸਾਬਤ ਹੋਇਆ ਹੈ, ਕਿਸ ਤਰ੍ਹਾਂ ? ਕਿਸੇ ਤੀਰਥ ਤੇ ਇਸ਼ਨਾਨ ਕੀਤਾ ਜਾਂ ਕਿਸੇ ਤੀਰਥ 'ਤੇ ਜਾਣਾ ਨਸੀਬ ਹੋਇਆ ? ਸਾਹਿਬ ਕਹਿੰਦੇ ਨੇ, ''ਹਾਂ ''**ਤੀਰਥੁ ਅੰਤਰਿ ਜਾਨਿਆ**'' ਅੰਤ੍ਰੀਵ ਤੀਰਥ ਦੀ ਸਮਝ ਪੈ ਗਈ, ਔਰ ਉੱਥੇ ਇਸ਼ਨਾਨ ਕੀਤਾ। ਇਹ ਅੰਤ੍ਰੀਵ ਤੀਰਥ ਕੀ ਹੈ ? ਇਸ ਦਾ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਵਿਚ ਬੜਾ ਜ਼ਿਕਰ ਹੈ। ਭਗਤ ਬੈਣੀ ਜੀ ਕਹਿੰਦੇ ਨੇ :—

**''ਇੜਾ ਪਿੰਗੁਲਾ ਅਉਰ ਸੁਖਮਨਾ ਤੀਨਿ ਬਸਹਿ ਇਕ ਠਾਈ॥**
**ਬੇਣੀ ਸੰਗਮੁ ਤਹ ਪਿਰਾਗੁ ਮਨੁ ਮਜਨੁ ਕਰੇ ਤਿਥਾਈ॥੧॥**

(ਰਾਮਕਾਲੀ ਬਾਣੀ ਬੇਣੀ ਜੀਉ ਕੀ ਅੰਕ 974)

ਇੜਾ, ਸੱਜੀ ਸੁਰ ਤੇ ਪਿੰਗਲਾ ਖੱਬੀ ਸੁਰ ਨਾਸਖਾ ਦੀ, ਇਹ ਦੋ ਸੁਰਾਂ ਤੇ ਤੀਸਰੀ ਸੁਖਮਨਾ ਜਿਹੜੀ ਸਿਰ 'ਤੇ ਉਪਰੋਂ ਆਉਂਦੀ ਹੈ, ਤ੍ਰੈਕਟੀ ਜਿਸ ਨੂੰ ਕਹਿੰਦੇ ਨੇ, ਇਹ ਤਿੰਨਾਂ ਦਾ ਸੰਗਮ ਹੈ। ਅੰਤਰੰਗ ਮਸਤਕ ਵਿਚ ਧਿਆਨ ਜੋੜ ਕੇ ਪ੍ਰਭੂ ਦੇ ਨਾਮ ਦਾ ਚਿੰਤਨ ਕੀਤਾ, ਤਪ ਕੀਤਾ, ਜਾਪ ਕੀਤਾ, ਮਨ ਐਸਾ ਲੀਨ ਹੋਇਆ ਕਿ ਤ੍ਰਬੈਣੀ ਦਾ ਇਸ਼ਨਾਨ ਹੋ ਗਿਆ। ਇਸੇ ਤਰ੍ਹਾਂ ਜਪੁਜੀ ਰਾਹੀ ਅੰਤ੍ਰੀਵ ਤੀਰਥ ਦਾ ਗੁਰੂ ਨਾਨਕ ਦੇਵ ਜੀ ਮਹਾਰਾਜ ਜ਼ਿਕਰ ਕਰਦੇ ਨੇ :—

**ਗਾਵੀਐ ਸੁਣੀਐ ਮਨਿ ਰਖੀਐ ਭਾਉ॥** (ਜਪੁਜੀ ਸਾਹਿਬ)

ਔਰ ਫਿਰ ਦੂਸਰੀ ਪੰਗਤੀ :—

**ਸੁਣਿਆ ਮੰਨਿਆ ਮਨਿ ਕੀਤਾ ਭਾਉ॥ਅੰਤਰਗਤਿ ਤੀਰਥ ਮਲਿ ਨਾਉ॥**
(ਜਪੁ ਜੀ ਸਾਹਿਬ)

ਇਹ ਅੰਤ੍ਰੀਵੀ ਤੀਰਥ ਹੈ, ਪ੍ਰਮਾਤਮਾ ਦੇ ਨਾਮ ਨੂੰ ਸੁਣਨਾ ਤੇ ਮੰਨਣਾ ਤੇ ਮਨ ਵਿਚ ਭਾਵਨਾਵਾਂ ਨੂੰ ਉਜਾਗਰ ਕਰਨਾ, ਸ਼ਰਧਾ ਨੂੰ ਉਜਾਗਰ ਕਰਨਾ ਔਰ ਸ਼ਰਧਾ ਵਿਚ ਲੀਨ ਹੋ ਕੇ ਸੁਣਨਾ, ਮੰਨਣਾ ਤੇ ਫਿਰ ਗਾਇਨ ਕਰਨਾ। ਬੱਸ ਇਹੋ ਹੀ ਅੰਤ੍ਰੀਵ ਤੀਰਥ ਹੈ। ਇਹਦੇ ਵਿਚ ਹੀ ਮਨ ਪਾਵਨ ਹੋ ਜਾਂਦਾ ਹੈ। ਜਨਮਾਂ ਜਨਮਾਤਰਾਂ ਦੀ ਮੈਲ ਇਸ ਤੀਰਥ ਤੇ ਇਸ਼ਨਾਨ ਕਰਕੇ ਧੁਲ ਜਾਂਦੀ ਹੈ। ਜਦ ਮਨ ਅੰਤ੍ਰਰ ਹੈ ਤਾਂ ਤੀਰਥ ਵੀ ਅੰਤਰ ਹੀ ਚਾਹੀਦਾ ਹੈ। ਕਬੀਰ ਨੇ ਇਸ ਦਾ ਜ਼ਿਕਰ ਇੰਜ ਕੀਤਾ ਹੈ:—

**"ਕਬੀਰ ਗੰਗ ਜਮੁਨ ਕੇ ਅੰਤਰੇ ਸਹਜ ਸੁੰਨ ਕੇ ਘਾਟ॥**
**ਤਹਾ ਕਬੀਰੈ ਮਟੁ ਕੀਆ ਖੋਜਤ ਮੁਨਿ ਜਨ ਬਾਟ॥੧੫੨॥"**
(ਸ੍ਰੀ ਗੁ ਗ੍ਰੰ ਸਾ, ਅੰਕ 1372)

"**ਗੰਗ ਜਮੁਨ ਕੇ ਅੰਤਰੇ**" ਜੋ ਪ੍ਰਮਾਤਮਾ ਦਾ ਨਾਮ ਮੈਂ ਗਾਇਨ ਕਰ ਰਿਹਾ ਹਾਂ, ਇਹ ਗੰਗਾ ਹੈ, ਜੋ ਮੈਂ ਸੁਣ ਰਿਹਾ ਹਾਂ ਔਰ ਉਸ ਵਿਚ ਧਿਆਨ ਜੋੜ ਰਿਹਾ ਹਾਂ, ਇਹ ਜਮਨਾ ਹੈ। ਇਸ ਸੰਗਮ ਦੇ ਉੱਤੇ ਇਕ ਘਾਟ ਹੈ, ਸਹਿਜ ਦਾ। ਇੱਥੇ ਇਕ ਹੋਰ ਘਾਟ ਹੈ ਸੁੰਨ ਦਾ, ਅਫੁਰ ਅਵਸਥਾ(ਫੁਰਨਿਆਂ ਤੋਂ ਰਹਿਤ) ਦਾ, ਇੱਥੇ ਮੈਂ ਇਸ਼ਨਾਨ ਕਰ ਰਿਹਾ ਹਾਂ। '**ਖੋਜਤ ਮੁਨਿ ਜਨ ਬਾਟ**' ਇਸ ਤੀਰਥ ਨੂੰ ਆਦਿ ਕਾਲ ਤੋਂ ਸੰਤ ਜਨ ਲੱਭਦੇ ਪਏ ਨੇ। ਕਬੀਰ ਕਹਿੰਦੇ ਨੇ ਕਿ ਮੈਂ ਇਸ ਤੀਰਥ ਤੱਕ ਪਹੁੰਚ ਗਿਆ ਹਾਂ ਤਾਂ ਸਾਹਿਬ ਕਹਿੰਦੇ ਨੇ, "ਮਾਘ

ਦਾ ਮਹੀਨਾ ਪੁਨੀਤ ਹੋ ਗਿਆ, ਅੰਤ੍ਰੀਵ ਤੀਰਥ ਦੀ ਸਮਝ ਪੈ ਗਈ ਹੈ।

**ਸਾਜਨ ਸਹਿਜ ਮਿਲੇ ਗੁਣ ਗਹਿ ਅੰਕਿ ਸਮਾਨਿਆ॥**

ਜੈਸੇ ਅੰਤ੍ਰੀਵ ਤੀਰਥ ਤੇ ਇਸ਼ਨਾਨ ਕੀਤਾ, ਪਾਵਨ ਹੋਏ, ਸਹਿਜ ਅਵਸਥਾ ਅੰਦਰੋਂ ਉਤਪੰਨ ਹੋਈ। ਸਹਿਜ ਦਾ ਮਤਲਬ ਹੈ ਸਵੈਮ ਤੋਂ ਜਨਮਿਆ, ਜੋ ਆਪਣੇ ਆਪ ਤੋਂ ਪੈਦਾ ਹੋਏ, ਪਰੀ-ਪੂਰਨ ਪ੍ਰਮਾਤਮਾ ਪ੍ਰਗਟ ਹੋਏ। ਉਸ ਨੇ ਕੰਠ ਦੇ ਨਾਲ ਲਾ ਲਿਆ। ਉਹ ਅੰਗਾਂ ਦੇ ਨਾਲ ਆ ਕੇ ਸਮਾਏ। ਜੋੜ ਜੁੜ ਗਿਆ ਸਾਡਾ, ਪਰੀ-ਪੂਰਨ ਪ੍ਰਮਾਤਮਾ ਦੇ ਨਾਲ।

**ਪ੍ਰੀਤਮ ਗੁਣ ਅੰਕੇ ਸੁਣਿ ਪ੍ਰਭ ਬੰਕੇ ਤੁਧੁ ਭਾਵਾ ਸਰਿ ਨਾਵਾ॥**

ਸਜਣ ਸਹਜ ਸਭਾਵਿਕ ਹੀ ਮਿਲ ਪਏ ਅਤੇ ਇਸ ਦੇ ਫਲ ਸਰੂਪ ਗੁਣਾਂ ਨੂੰ ਗ੍ਰਹਿਣ ਕਰਕੇ ਪ੍ਰਭੂ ਸਰੂਪ ਵਿਚ ਲੀਨ ਹੋ ਗਈ। ਫਿਰ ਇਹ ਜੀਵ ਇਸਤ੍ਰੀ ਪ੍ਰਭੂ ਪਾਸ ਬੇਨਤੀ ਕਰਦੀ ਹੈ ਕਿ ਜੇ ਮੈਂ ਤੈਨੂੰ ਚੰਗੀ ਲੱਗਾਂ ਤਾਂ ਸਤਿਸੰਗ ਰੂਪੀ ਸਰੋਵਰ ਵਿਚ ਇਸ਼ਨਾਨ ਕਰਾਂ :—

**ਗੰਗ ਜਮੁਨ ਤਹ ਬੇਣੀ ਸੰਗਮ ਸਾਤ ਸਮੁੰਦ ਸਮਾਵਾ॥**

ਜਿਥੇ ਗੰਗਾ ਜਮੁਨਾ ਤੇ ਸਰਸਵਤੀ ਨਦੀਆਂ ਦਾ ਮਿਲਾਪ ਤ੍ਰਿਬੇਣੀ ਦਾ ਪ੍ਰਤੀਕ ਹੈ ਮੈਂ ਉਥੇ "ਸਤ ਸਮੁੰਦਰ" ਭਾਵ ਸਤਿ ਸੰਗਤ ਵਿਚ ਸਮਾਈ ਰਹਾਂ।

**ਪੁੰਨ ਦਾਨ ਪੂਜਾ ਪਰਮੇਸੁਰ ਜੁਗਿ ਜੁਗਿ ਏਕੋ ਜਾਤਾ॥**

ਜਿਸ ਨੇ ਵੀ ਹਰੇਕ ਜੁਗ ਵਿਚ ਇਕ ਪਰਮੇਸਰ ਦੀ ਵਿਆਪਕਤਾ ਨੂੰ ਜਾਣਿਆ ਹੈ ਉਸ ਨੇ ਸਾਰੇ ਹੀ ਪੁੰਨ, ਦਾਨ ਤੇ ਪੂਜਾ ਆਦਿ ਕਰਮ ਕਰ ਲਏ।

**ਨਾਨਕ ਮਾਘਿ ਮਹਾ ਰਸੁ ਹਰਿ ਜਪਿ ਅਠਸਠਿ ਤੀਰਥ ਨਾਤਾ॥੧੫॥**

ਗੁਰੂ ਜੀ ਫੁਰਮਾਉਂਦੇ ਹਨ ਕਿ ਮਾਘ ਮਹੀਨੇ ਵਿਚ ਹਰੀ ਦਾ ਨਾਮ ਜਪ ਕੇ ਮਹਾਂ-ਰਸ ਪੀ ਲਿਆ ਹੈ ਮਾਨੋਂ ਅਠਾਹਠ ਤੀਰਥਾਂ ਦਾ ਇਸ਼ਨਾਨ ਕਰ ਲਿਆ ਹੈ।



# 12.

## ਫਲਗੁਣਿ (ਫੱਗਣ)

ਫਲਗੁਣਿ ਅਨੰਦ ਉਪਾਰਜਨਾ ਹਰਿ ਸਜਣ ਪ੍ਰਗਟੇ ਆਇ॥
ਸੰਤ ਸਹਾਈ ਰਾਮ ਕੇ ਕਰਿ ਕਿਰਪਾ ਦੀਆ ਮਿਲਾਇ॥
ਸੇਜ ਸੁਹਾਵੀ ਸਰਬ ਸੁਖ ਹੁਣਿ ਦੁਖਾ ਨਾਹੀ ਜਾਇ॥
ਇਛ ਪੁਨੀ ਵਡਭਾਗਣੀ ਵਰੁ ਪਾਇਆ ਹਰਿ ਰਾਇ॥
ਮਿਲਿ ਸਹੀਆ ਮੰਗਲੁ ਗਾਵਹੀ ਗੀਤ ਗੋਵਿੰਦ ਅਲਾਇ॥
ਹਰਿ ਜੇਹਾ ਅਵਰੁ ਨ ਦਿਸਈ ਕੋਈ ਦੂਜਾ ਲਵੈ ਨ ਲਾਇ॥
ਹਲਤੁ ਪਲਤੁ ਸਵਾਰਿਓਨੁ ਨਿਹਚਲ ਦਿਤੀਅਨੁ ਜਾਇ॥
ਸੰਸਾਰ ਸਾਗਰ ਤੇ ਰਖਿਅਨੁ ਬਹੁੜਿ ਨ ਜਨਮੈ ਧਾਇ॥
ਜਿਹਵਾ ਏਕ ਅਨੇਕ ਗੁਣ ਤਰੇ ਨਾਨਕ ਚਰਣੀ ਪਾਇ॥
ਫਲਗੁਣਿ ਨਿਤ ਸਲਾਹੀਐ ਜਿਸ ਨੋ ਤਿਲੁ ਨ ਤਮਾਇ॥੧੩॥

ਜਿਨਿ ਜਿਨਿ ਨਾਮੁ ਧਿਆਇਆ ਤਿਨ ਕੇ ਕਾਜ ਸਰੇ॥
ਹਰਿ ਗੁਰੁ ਪੂਰਾ ਆਰਾਧਿਆ ਦਰਗਹ ਸਚਿ ਖਰੇ॥
ਸਰਬ ਸੁਖਾ ਨਿਧਿ ਚਰਣ ਹਰਿ ਭਉਜਲੁ ਬਿਖਮੁ ਤਰੇ॥
ਪ੍ਰੇਮ ਭਗਤਿ ਤਿਨ ਪਾਈਆ ਬਿਖਿਆ ਨਾਹਿ ਜਰੇ॥
ਕੂੜ ਗਏ ਦੁਬਿਧਾ ਨਸੀ ਪੂਰਨ ਸਚਿ ਭਰੇ॥
ਪਾਰਬ੍ਰਹਮੁ ਪ੍ਰਭ ਸੇਵਦੇ ਮਨ ਅੰਦਰਿ ਏਕੁ ਧਰੇ॥
ਮਾਹ ਦਿਵਸ ਮੂਰਤ ਭਲੇ ਜਿਸ ਕਉ ਨਦਰਿ ਕਰੇ॥
ਨਾਨਕੁ ਮੰਗੈ ਦਰਸ ਦਾਨੁ ਕਿਰਪਾ ਕਰਹੁ ਹਰੇ॥੧੪॥

ਭਾਰਤ ਦੇ ਵਿਚ ਜੋ ਸੰਮਤ ਚਲਦਾ ਹੈ ਉਸ ਦਾ ਇਹ ਆਖਰੀ ਮਹੀਨਾ ਫੱਗਣ।

ਫਲਗੁਣਿ ਅਨੰਦ ਉਪਾਰਜਨਾ ਹਰਿ ਸਜਣ ਪ੍ਰਗਟੇ ਆਇ॥

ਫਲਗੁਣਿ, ਗੁਣਾਂ ਦਾ ਫਲ। ਗੁਣਾਂ ਦਾ ਫਲ ਹੈ ਸੱਜਣ ਦਾ ਮਿਲਾਪ। ਗੁਰੂ ਅਰਜਨ ਦੇਵ ਜੀ ਇਸ ਮਾਝ ਰਾਗ ਬਾਰਹਮਾਹਾ ਦੀ ਬਾਣੀ ਰਾਹੀਂ ਬਿਆਨ ਕਰਦੇ ਨੇ ਕਿ ਫੱਗਣ ਦੇ ਮਹੀਨੇ ਦੇ ਵਿਚ ਸੱਜਣ ਹਿਰਦੇ ਵਿਚ ਆਣ ਪ੍ਰਗਟ ਹੋਏ ਨੇ, ਅਨੰਦ ਬਣ ਗਿਆ ਹੈ। ਇਹ ਮਿਲਾਪ ਕਿਵੇਂ ਹੋਇਆ ?

**ਸੰਤ ਸਹਾਈ ਰਾਮ ਕੇ ਕਰਿ ਕਿਰਪਾ ਦੀਆ ਮਿਲਾਇ॥**

ਰਾਮ ਨੂੰ ਮਿਲਾਣ ਦੇ 'ਚ ਜਿਹੜੇ ਮਦਦਗਾਰ ਨੇ, ਸੰਤ ਲੋਕ ਸਹਾਈ ਨੇ, ਬੱਸ ਉਨ੍ਹਾਂ ਨੇ ਬਖਸ਼ਿਸ਼ ਕੀਤੀ, ਉਨ੍ਹਾਂ ਨੇ ਰਹਿਮਤ ਕੀਤੀ, ਕਿਉਂਕਿ ਉਨ੍ਹਾਂ ਦੀ ਸੰਗਤ ਵਿਚ ਰਾਮ ਯਾਦ ਆ ਗਿਆ। ਇਸ ਵਾਸਤੇ ਕਬੀਰ ਤਾਂ ਸਾਫ ਕਹਿੰਦੇ ਨੇ:—

**ਕਬੀਰ ਸੇਵਾ ਕਉ ਦੁਇ ਭਲੇ ਏਕੁ ਸੰਤੁ ਇਕੁ ਰਾਮੁ॥**
**ਰਾਮੁ ਜੁ ਦਾਤਾ ਮੁਕਤਿ ਕੋ ਸੰਤੁ ਜਪਾਵੈ ਨਾਮੁ॥੧੬੪॥**

(ਸ੍ਰੀ ਗੁ ਗ੍ਰੰ ਸਾ, ਅੰਕ 1373)

ਇਹ ਠੀਕ ਹੈ ਕਿ ਮੁਕਤੀ ਪ੍ਰਮਾਤਮਾ ਦੇ ਹੱਥ 'ਚ ਹੈ, ਇਹ ਕਿਸੇ ਨੇ ਵੀ ਨਹੀਂ ਦੇਣੀ।

**''ਦਾਤੈ ਦਾਤਿ ਰਖੀ ਹਥਿ ਆਪਣੈ ਜਿਸੁ ਭਾਵੈ ਤਿਸੁ ਦੇਈ॥''**

(ਸੋਰਠ ਮ.੩ ਅੰਕ 604)

ਪਰ ਦਾਤੇ ਦੇ ਹੱਥਾਂ ਤੱਕ ਪਹੁੰਚ ਸਕੀਏ, ਦਾਤੇ ਦੀ ਦਾਤ ਪ੍ਰਾਪਤ ਕਰ ਸਕੀਏ, ਉਸ ਦੀ ਸਿਫਤ-ਓ-ਸਲਾਹ ਕਰ ਸਕੀਏ, ਉਸ ਨੂੰ ਜਾਣ ਸਕੀਏ, ਸੰਤ ਮਦਦਗਾਰ ਨੇ। ਪ੍ਰਥਮ ਮਨੁੱਖ ਦੀ ਕੋਸ਼ਿਸ਼ ਹੋਵੇ ਕਿ ਗੁਰੂ ਤੱਕ ਪਹੁੰਚਣਾ, ਫਿਰ ਗੁਰੂ ਦਾ ਇਹ ਕੰਮ ਹੈ ਕਿ ਸਾਧਕ ਨੂੰ, ਅਭਿਆਸੀ ਨੂੰ ਰਾਮ ਤੱਕ ਪਹੁੰਚਾ ਦੇਣਾ।

**ਸੇਜ ਸੁਹਾਵੀ ਸਰਬ ਸੁਖ ਹੁਣਿ ਦੁਖਾ ਨਾਹੀ ਜਾਇ॥**

ਹਿਰਦੇ ਦੀ ਸੇਜਾ ਹੁਣ ਸੁੱਖਾਂ ਨਾਲ ਭਰ ਗਈ ਹੈ, ਹੁਣ ਦੁੱਖਾਂ ਲਈ ਕੋਈ ਥਾਂ ਨਹੀਂ ਰਹੀ। ਦਰਅਸਲ ਮਨੁੱਖ ਤਨ ਕਰਕੇ ਤਾਂ ਇਤਨਾ ਪੀੜਤ ਨਹੀਂ ਜਿਤਨਾ ਮਨ ਕਰਕੇ ਹੁੰਦਾ ਹੈ। ਤਨ ਦੇ ਤਲ 'ਤੇ ਇਤਨੇ ਰੋਗ ਨਹੀਂ, ਜਿਤਨੇ ਮਾਨਸਕਿ ਰੋਗ ਨੇ।

**''ਨਸਿ ਵੰਞਹੁ ਕਿਲਵਿਖਹੁ ਕਰਤਾ ਘਰਿ ਆਇਆ।''**

(ਆਸਾ ਮ.੫ ,ਅੰਕ 460)

ਐ ਪਾਪ, ਐ ਦੁੱਖੋ, ਨੱਸ ਜਾਓ। ਹੁਣ ਹਿਰਦੇ ਦੀ ਸੇਜਾ 'ਤੇ ਅਨੰਦ ਦੇ ਸੋਮੇ, ਅਨੰਦ ਦੇ ਸਾਗਰ ਪਰੀ-ਪੂਰਨ ਪ੍ਰਮਾਤਮਾ ਆਣ ਬਰਾਜੇ ਨੇ, ਉਹਦੇ ਗੁਣਾਂ ਦਾ ਵਾਸਾ ਹੋ ਗਿਆ, ਹੁਣ ਤੁਹਾਡੇ ਲਈ ਕੋਈ ਥਾਂ ਨਹੀਂ।

**ਇਛ ਪੁਨੀ ਵਡਭਾਗਣੀ ਵਰੁ ਪਾਇਆ ਹਰਿ ਰਾਇ॥**

ਸਾਹਿਬ ਇੱਥੇ ਫਰਮਾਨ ਕਰਦੇ ਨੇ ਕਿ ਵੱਡੇ ਭਾਗਾਂ ਵਾਲੀ ਜੀਵ ਰੂਪੀ ਕਾਮਨੀ ਦੀਆਂ ਸਾਰੀਆਂ ਇਛਾਵਾਂ ਦੀ ਪੂਰਤੀ ਹੋ ਗਈ। ਦਰਅਸਲ ਇਛਾਵਾਂ ਦਾ ਪੂਰਨ ਹੋਣਾ ਇਛਾਵਾਂ ਦਾ ਪੂਰਨ ਹੋਣਾ ਨਹੀਂ ਹੈ। ਪ੍ਰਮਾਤਮਾ ਦਾ ਮਿਲਣਾ ਹੀ ਸਾਰੀਆਂ ਇਛਾਵਾਂ ਦੀ ਪੂਰਨਤਾ ਹੈ।

**''ਸਭੇ ਇਛਾ ਪੂਰੀਆ ਜਾ ਪਾਇਆ ਅਗਮ ਅਪਾਰਾ॥**

(ਰਾਗ ਸੂਹੀ ਮ.ਪ, ਅੰਕ 746)

ਜੈਸੇ ਉਸ ਅਗਮ ਦੀ ਪ੍ਰਾਪਤੀ ਹੁੰਦੀ ਹੈ, ਮਾਨੋ ਸਾਰੀਆਂ ਇਛਾਵਾਂ ਦੀ ਪੂਰਤੀ ਹੋ ਗਈ, ਸਾਰੇ ਸੁੱਖ ਪ੍ਰਾਪਤ ਹੋ ਗਏ।

**ਮਿਲਿ ਸਹੀਆ ਮੰਗਲੁ ਗਾਵਹੀ ਗੀਤ ਗੋਵਿੰਦ ਅਲਾਇ॥**

ਇਹ ਜੀਵ ਰੂਪੀ ਇਸਤ੍ਰੀ ਹੁਣ ਸਾਧ ਰੂਪੀ ਇਸਤ੍ਰੀਆਂ 'ਚ ਬੈਠ ਕੇ ਪ੍ਰਮਾਤਮਾ ਦੇ ਗੀਤ ਗਾਉਂਦੀ ਏ। ਈਸ਼ਵਰ ਦੀ ਧੁੰਨ ਅਲਾਪ ਰਹੀ ਏ। ਇਸ ਤਰ੍ਹਾਂ ਹਰ ਵਕਤ ਈਸ਼ਵਰ-ਮਈ ਵਾਤਾਵਰਣ ਬਣਿਆ ਹੋਇਆ ਹੈ।

**ਹਰਿ ਜੇਹਾ ਅਵਰੁ ਨ ਦਿਸਈ ਕੋਈ ਦੂਜਾ ਲਵੈ ਨ ਲਾਇ॥**

ਸੰਗਤ ਵਿਚ ਗੀਤ ਗਾਉਂਦਿਆਂ-ਗਾਉਂਦਿਆਂ ਇਕ ਅਨੁਭਵ ਪ੍ਰਾਪਤ ਹੋਇਆ, ਹਰੀ ਜੈਸਾ ਹੋਰ ਕੋਈ ਵੀ ਨਹੀਂ, ਚਾਹੇ ਕੋਈ ਗੁਣਵਾਨ ਹੈ, ਸਮਰਥ ਹੈ, ਦਾਨੀ ਹੈ, ਗਿਆਨੀ ਹੈ, ਸਾਧਕ ਹੈ, ਕੋਈ ਵੀ ਹਰੀ ਜੈਸਾ ਨਹੀਂ, ਕਿਉਂਕਿ ਹਰੀ ਤੋਂ ਹੀ ਸਾਰੇ ਸਾਧਕ ਪੈਦਾ ਹੁੰਦੇ ਨੇ, ਸੰਤ ਪੈਦਾ ਹੁੰਦੇ ਨੇ, ਇਸ ਵਾਸਤੇ ਈਸ਼ਵਰ ਜੈਸਾ ਹੋਰ ਕੋਈ ਵੀ ਨਹੀਂ।

**ਹਲਤੁ ਪਲਤੁ ਸਵਾਰਿਓਨੁ ਨਿਹਚਲ ਦਿਤੀਅਨੁ ਜਾਇ॥**

ਸਾਹਿਬ ਕਹਿੰਦੇ ਨੇ, ''ਉਸ ਪਰੀ-ਪੂਰਨ ਪ੍ਰਮਾਤਮਾ ਨੇ ਲੋਕ ਸੁਹੇਲਾ ਕਰ ਦਿੱਤਾ, ਪਰਲੋਕ ਸੁਹੇਲਾ ਕਰ ਦਿੱਤਾ। ਤਨ ਵੀ ਸੁਖੀ ਕਰ ਦਿੱਤਾ, ਮਨ ਵੀ ਸੁਖੀ

ਕਰ ਦਿੱਤਾ।'' ਉਪਜੀਵਕਾ ਲਈ ਪੂਰਾ ਧਨ ਹੋਵੇ ਤੇ ਮਨ ਦੇ ਵਿਚ ਸੰਤੋਖ ਹੋਵੇ, ਲੋਕ ਸੁਹੇਲਾ ਹੋ ਗਿਆ ਤੇ ਮਨ ਦੇ ਵਿਚ ਪ੍ਰਭੂ ਦਾ ਨਾਮ ਹੋਵੇ ਤਾ ਪਰਲੋਕ ਸੁਹੇਲਾ ਹੋ ਗਿਆ।

**ਸੰਸਾਰ ਸਾਗਰ ਤੇ ਰਖਿਅਨੁ ਬਹੁੜਿ ਨ ਜਨਮੈ ਧਾਇ।**

ਸੰਸਾਰ ਦੇ ਵਿਚ ਚੱਕਰ ਦੀ ਤਰ੍ਹਾਂ ਜੋ ਬਾਰ-ਬਾਰ ਆਉਣਾ ਸੀ, ਉਸ ਪਰੀ-ਪੂਰਨ ਪ੍ਰਮਾਤਮਾ ਨੇ ਇਸ ਚੱਕਰ 'ਚੋਂ ਕੱਢ ਦਿੱਤਾ। ਇਸ ਸਾਗਰ ਤੋਂ ਪਾਰ ਕਰ ਦਿੱਤਾ। ਫਿਰ ਜੰਮਣ-ਮਰਨ ਦੀ ਭਟਕਣਾ ਨਹੀਂ ਰਹੀ।

**ਜਿਹਵਾ ਏਕ ਅਨੇਕ ਗੁਣ ਤਰੇ ਨਾਨਕ ਚਰਣੀ ਪਾਇ॥**

ਹੇ ਪਰੀ-ਪੂਰਨ ਪ੍ਰਮਾਤਮਾ, ਤੇਰੇ ਗੁਣ ਤਾਂ ਅਨੇਕਾਂ ਨੇ, ਪਰ ਤੇਰੇ ਗੁਣਾਂ ਦਾ ਉਚਾਰਨ ਕਰਨ ਲਈ ਮੇਰੇ ਕੋਲ ਰਸਨਾ ਇਕੋ ਹੀ ਹੈ। ਇਸ ਵਾਸਤੇ ਪੂਰੇ ਦੇ ਪੂਰੇ ਤੇਰੇ ਗੁਣ ਬਿਆਨ ਕਰਨੇ ਬਹੁਤ ਔਖੇ ਨੇ, ਪਰ ਫਿਰ ਵੀ ਚਿਤ ਤੇਰੇ ਚਰਨਾਂ ਨਾਲ ਜੁੜਿਆ ਹੈ ਤੇ ਅਸੀਂ ਸੰਸਾਰ ਸਾਗਰ ਤੋਂ ਪਾਰ ਹੋ ਗਏ ਹਾਂ।

**ਫਲਗੁਣਿ ਨਿਤ ਸਲਾਹੀਐ ਜਿਸ ਨੋ ਤਿਲੁ ਨ ਤਮਾਇ॥੧੩॥**

ਫੱਗਣ ਦੇ ਮਹੀਨੇ ਦਾ ਉਪਦੇਸ਼ ਸਾਹਿਬ ਕਰਦੇ ਨੇ, ''ਉਸਦੀ ਸਿਫਤ-ਓ-ਸਲਾਹ ਕਰੋ, ਉਹ ਦੇ ਕੇ ਰੰਚਕ ਮਾਤਰ ਦੀ ਤਮਾ ਨਹੀਂ ਰੱਖਦਾ। ਝੋਲੀਆਂ ਹਰ ਤਰੀਕੇ ਨਾਲ ਭਰ ਦੇਵੇ ਤੇ ਜਤਾਉਣ ਦੀ ਕੋਸ਼ਿਸ਼ ਵੀ ਨਾ ਕਰੇ। ਐਸਾ ਜੋ ਦਾਤਾ ਹੈ, ਫੱਗਣ ਦੇ ਮਹੀਨੇ ਵਿਚ ਉਸ ਦੀ ਸਿਫਤ-ਓ-ਸਲਾਹ ਕਰੋ। ਇਸ ਤਰ੍ਹਾਂ ਇਹ ਸਾਰੇ ਦਾ ਸਾਰਾ ਮਹੀਨਾ ਸੁੱਖ, ਸ਼ਾਂਤੀ, ਚੈਨ ਤੇ ਅਨੰਦ ਨਾਲ ਬਤੀਤ ਹੁੰਦਾ ਹੈ।'' ਬਾਰਹਮਾਹਾ ਇੱਥੇ ਸਮਾਪਤ ਹੋਇਆ।

ਬਾਰਹਮਾਹਾ ਦਾ ਉਪਸੰਘਾਰ, ਤੱਤ, ਨਚੋੜ ਇਸ ਅਖੀਰਲੇ ਸ਼ਬਦ ਵਿਚ ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਇਸ ਤਰ੍ਹਾਂ ਬਿਆਨ ਕਰਦੇ ਨੇ :—

**ਜਿਨਿ ਜਿਨਿ ਨਾਮੁ ਧਿਆਇਆ ਤਿਨ ਕੇ ਕਾਜ ਸਰੇ॥**

ਜਿਸ-ਜਿਸ ਨੇ ਵੀ ਪ੍ਰਮਾਤਮਾ ਦੇ ਨਾਮ ਦਾ ਅਰਾਧਨ ਕੀਤਾ, ਉਸ ਦੇ ਵਿਚ ਧਿਆਨ ਜੋੜਿਆ, ਉਨ੍ਹਾਂ ਦੇ ਕੰਮ ਸਿਰੇ ਚੜ੍ਹੇ। ਦਰਅਸਲ ਮੁੱਖ ਗੱਲ ਪ੍ਰਮਾਤਮਾ ਦੀ ਹੈ। ਨਾ ਕਿਸੇ ਗ੍ਰਹਿ ਦੀ, ਨਾ ਕਿਸੇ ਨਛੱਤਰ ਦੀ, ਨਾ ਕਿਸੇ ਉਪਗ੍ਰਹਿ ਦੀ। ਆਦਿ ਕਾਲ ਤੋਂ ਐਸਾ ਖਿਆਲ ਚਲਿਆ ਆ ਰਿਹਾ ਹੈ ਕਿ ਇਸ ਗ੍ਰਹਿ ਦੀ ਪੂਜਾ, ਉਸ ਗ੍ਰਹਿ ਦੀ ਪੂਜਾ, ਇਹ ਚੰਗਾ ਮਾੜਾ, ਸਾਹਿਬ ਕਹਿੰਦੇ

ਨੇ ਕਿ ਐਸਾ ਕੁਝ ਵੀ ਨਹੀਂ ਹੈ, ਸਭ ਕੁਝ ਪ੍ਰਮਾਤਮਾ ਤੋਂ ਹੈ। ਇਸ ਵਾਸਤੇ ਜਿਨ੍ਹਾਂ-ਜਿਨ੍ਹਾਂ ਨੇ ਵੀ ਪ੍ਰਮਾਤਮਾ ਦਾ ਨਾਮ ਜਪਿਆ, ਉਨ੍ਹਾਂ ਦੇ ਕਾਰਜ ਸਿਰੇ ਚੜ੍ਹੇ ਔਰ ਉਨ੍ਹਾਂ ਨੂੰ ਅਧਿਆਤਮਕ ਅਨੰਦ ਦੀ ਪ੍ਰਾਪਤੀ ਹੋਈ।

**ਹਰਿ ਗੁਰੁ ਪੂਰਾ ਆਰਾਧਿਆ ਦਰਗਹ ਸਚਿ ਖਰੇ॥**

ਜਿਨ੍ਹਾਂ ਨੇ ਪੂਰੇ ਗੁਰੂ ਦੀ ਅਰਾਧਨਾ ਕੀਤੀ, ਉਹ ਦਰਗਾਹ ਵਿਚ ਪੂਰਨ ਰੂਪ 'ਚ ਸੁਰਖਰੂ ਹੋ ਗਏ, ਸੁੱਚੇ ਸਾਬਤ ਹੋਏ। ਉਨ੍ਹਾਂ ਵਿਚ ਕੋਈ ਖੋਟ ਨਹੀਂ ਸੀ। ਉਨ੍ਹਾਂ ਉੱਤੇ ਕੋਈ ਇਲਜ਼ਾਮ ਆਇਦ ਨਾ ਹੋਇਆ।

**ਸਰਬ ਸੁਖਾ ਨਿਧਿ ਚਰਣ ਹਰਿ ਭਉਜਲੁ ਬਿਖਮੁ ਤਰੇ॥**

ਪ੍ਰਮਾਤਮਾ ਦੇ ਜਿਹੜੇ ਚਰਨ ਨੇ, ਸਾਰੇ ਸੁੱਖਾਂ ਦੇ ਦੇਣ ਵਾਲੇ ਨੇ ਔਰ ਜੋ ਉਨ੍ਹਾਂ ਚਰਨਾਂ ਦਾ ਆਸਰਾ ਫੜ ਲੈਂਦਾ ਹੈ, ਉਹ ਭਉਜਲ ਤੋਂ ਪਾਰ ਹੋ ਜਾਂਦਾ, ਜਦ ਕਿ ਉਹ ਭਉਜਲ ਅਤੀ ਬਿਖਮ ਹੈ, ਅਤੀ ਔਖਾ ਹੈ ਪਾਰ ਕਰਨਾ, ਪਰ ਪ੍ਰਭੂ ਦੇ ਚਰਨ ਐਸੇ ਨੇ, ਉਨ੍ਹਾਂ ਦੇ ਆਸਰੇ ਪਾਰ ਹੋ ਜਾਂਦਾ ਹੈ।

**ਪ੍ਰੇਮ ਭਗਤਿ ਤਿਨ ਪਾਈਆ ਬਿਖਿਆ ਨਾਹਿ ਜਰੇ॥**

ਐਸੇ ਜਿਹੜੇ ਸਾਧਕ ਨੇ, ਜੋ ਹਰੀ ਦਾ ਨਾਮ ਜਪਦੇ ਨੇ, ਉਨ੍ਹਾਂ ਨੂੰ ਪ੍ਰੇਮਾ-ਭਗਤੀ ਦੀ ਪ੍ਰਾਪਤੀ ਹੋ ਜਾਂਦੀ ਹੈ। ਅਨੇਕਾਂ ਭਗਤੀਆਂ ਭਗਤਾਂ ਨੇ ਮੰਨੀਆਂ ਨੇ, ਜਿਨ੍ਹਾਂ ਵਿਚੋਂ ਪ੍ਰੇਮਾ-ਭਗਤੀ ਸਿਰਮੌਰ ਹੈ, ਮਹਾਨ ਹੈ, ਅਤੀ ਉੱਤਮ ਹੈ, ਜਿਨ੍ਹਾਂ ਨੂੰ ਪ੍ਰੇਮਾ-ਭਗਤੀ ਪ੍ਰਾਪਤ ਹੋ ਗਈ, ਉਹ ਫਿਰ ਵਿਕਾਰਾਂ ਦੀ ਅੱਗ ਵਿਚ ਨਹੀਂ ਸੜਦੇ। ਵਿਕਾਰ ਉਨ੍ਹਾਂ ਦੇ ਅਧਿਆਤਮਕ ਗੁਣਾਂ ਨੂੰ ਨਾਸ ਨਹੀਂ ਕਰਦੇ। ਵਿਕਾਰਾਂ ਬਾਰੇ ਕਦੀ ਹੁਣ ਸੋਚ ਵੀ ਨਹੀਂ ਫੁਰਦੀ।

**ਕੂੜ ਗਏ ਦੁਬਿਧਾ ਨਸੀ ਪੂਰਨ ਸਚਿ ਭਰੇ॥**

ਹਿਰਦੇ ਵਿਚ ਪੂਰਨ ਤੌਰ 'ਤੇ ਭਰ ਗਿਆ ਸੱਚ। ਝੂਠ ਨਾਸ ਹੋ ਗਿਆ। ਦੁਬਿਧਾ ਮਿਟ ਗਈ ਹੈ। ਕਦੀ ਗਿਆਨ ਤੇ ਕਦੀ ਕਠੋਰਤਾ, ਇਸ ਤਰ੍ਹਾਂ ਦੀ ਜੋ ਦੁਬਿਧਾ ਸੀ, ਉਹ ਸਾਰੀ ਦੀ ਸਾਰੀ ਨਾਸ ਹੋ ਗਈ, ਕਿਉਂਕਿ ਹਿਰਦਾ ਸੱਚ ਨਾਲ ਭਰ ਗਿਆ।

**ਪਾਰਬ੍ਰਹਮੁ ਪ੍ਰਭ ਸੇਵਦੇ ਮਨ ਅੰਦਰਿ ਏਕੁ ਧਰੇ॥**

ਐਸੇ ਅਭਿਆਸੀ ਹਰ ਵਕਤ ਆਪਣੇ ਅੰਦਰ ਉਸ ਇਕ ਦਾ ਚਿੰਤਨ

ਕਰਦੇ ਨੇ ਤੇ ਪਾਰਬ੍ਰਹਮ ਦੀ ਇਸੇ ਜਪ ਦੁਆਰਾ ਸੇਵਾ ਕਰਦੇ ਰਹਿੰਦੇ ਨੇ। ਆਖਰੀ ਉਪਦੇਸ਼ ਇਸ ਬਾਰਹਮਾਹਾ ਦਾ :—

**ਮਾਹ ਦਿਵਸ ਮੂਰਤ ਭਲੇ ਜਿਸ ਕਉ ਨਦਰਿ ਕਰੇ॥**

ਜਿਸ ਉੱਤੇ ਪਰੀ-ਪੂਰਨ ਪ੍ਰਮਾਤਮਾ ਦੀ ਬਖਸ਼ਿਸ਼ ਹੋ ਗਈ, ਜੋ ਨਾਮ ਜਪਣ ਲੱਗ ਪਿਆ, ਇਹ ਬਾਰਾਂ ਦੇ ਬਾਰਾਂ ਮਹੀਨੇ ਭਲੇ ਨੇ, ਕੋਈ ਰੁੱਤ ਭੈੜੀ ਨਹੀਂ, ਕੋਈ ਦਿਨ ਭੈੜਾ ਨਹੀਂ, ਕੋਈ ਮਹੀਨਾ ਭੈੜਾ ਨਹੀਂ। ਸਾਰੇ ਮਹੀਨੇ ਚੰਗੇ ਨੇ, ਸਾਰੇ ਦਿਨ ਚੰਗੇ ਨੇ, ਸਾਰੇ ਮਹੂਰਤ ਚੰਗੇ ਨੇ। ਐਸਾ ਖਿਆਲ ਰਿਹਾ ਹੈ ਪਈ ਮਹੂਰਤ ਕਢਾਉ ਇਸ ਕੰਮ ਦਾ, ਉਸ ਕੰਮ ਦਾ। ਸਾਹਿਬ ਕਹਿੰਦੇ ਨੇ ਕਿ ਅਗਰ ਕੋਈ ਦਿਨ ਮਾੜਾ ਹੈ ਤਾਂ ਦਿਨ ਬਣਾਇਆ ਕਿਸ ਨੇ ? ਇਹ ਸਭ ਕੁਝ ਤਾਂ ਬਣਾਇਆ ਹੈ ਪ੍ਰਮਾਤਮਾ ਨੇ ਤੇ ਪ੍ਰਮਾਤਮਾ ਦੀ ਬਣਾਈ ਚੀਜ਼ ਤੋਂ ਹੋਰ ਕੁਝ ਕਿੱਦਾਂ ਚੰਗਾ ਹੋ ਸਕਦਾ ਹੈ ? ਅਕਸਰ ਮਾੜੀਆਂ ਚੀਜ਼ਾਂ ਮਾੜਿਆਂ ਤੋਂ ਹੀ ਬਣਦੀਆਂ ਨੇ। ਜਿਸ ਨੇ ਮਹੀਨਾ ਭੈੜਾ ਬਣਾਇਆ, ਉਹ ਆਪ ਕਿੱਦਾਂ ਚੰਗਾ ਹੋਵੇਗਾ ? ਜਿਸ ਨੇ ਗ੍ਰਹਿ ਨੱਛਤਰ ਮਾੜੇ ਬਣਾਏ ਨੇ, ਉਹ ਆਪ ਕਿੱਥੇ ਚੰਗਾ ਹੋਵੇਗਾ ? ਬਹੁਤ ਗਹਿਰੀ ਸੋਚਣੀ ਧੰਨ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਦਿੱਤੀ ਹੈ। ਉਹ ਆਪ ਚੰਗਾ, ਉਸ ਤੋਂ ਸਾਰੀਆਂ ਚੰਗਿਆਈਆਂ ਦਾ ਜਨਮ ਹੋਇਆ।

**''ਬੁਰਾ ਨਹੀ ਸਭੁ ਭਲਾ ਹੀ ਹੈ ਰੇ ਹਾਰ ਨਹੀ ਸਭ ਜੇਤੈ॥''**

(ਕਾਨੜਾ ਮ.੫, ਅੰਕ 1302)

ਕੁਝ ਵੀ ਬੁਰਾ ਨਹੀਂ। ਹਾਂ ਮਨੁੱਖ ਦੇ ਜਦ ਕਰਮ ਅਸ਼ੁੱਭ ਹੋ ਜਾਂਦੇ ਨੇ, ਅਸ਼ੁੱਧ ਹੋ ਜਾਂਦੇ ਨੇ। ਅੰਦਰ ਬੁਰਾਈ ਉਜਾਗਰ ਹੋ ਜਾਂਦੀ ਏ ਤਾਂ ਉਸ ਨੂੰ ਚਾਰੇ ਪਾਸੇ ਬੁਰਾਈ ਹੀ ਬੁਰਾਈ ਨਜ਼ਰ ਆਉਂਦੀ ਹੈ। ਉਹ ਆਪਣੀ ਬੁਰਾਈ ਦੀ ਆਪ ਜ਼ਿੰਮੇਵਾਰੀ ਨਹੀਂ ਲੈਂਦਾ। ਫਲਾਣਾ ਬੁਰਾ, ਫਲਾਣਾ ਬੁਰਾ ਤੇ ਉਸ ਦੇ ਬੁਰੇ ਕਰਕੇ ਮੈਂ ਬੁਰਾ ਹੋ ਗਿਆ ਹਾਂ। ਉਸ ਦੀ ਬੁਰਾਈ ਕਰਕੇ ਮੈਂ ਦੁਖਿਤ ਹੋ ਗਿਆ ਹਾਂ। ਇਹ ਇਲਜ਼ਾਮ ਕਈ ਦਫਾ ਮਨੁੱਖਾਂ 'ਤੇ ਥੋਪਿਆ ਜਾਂਦਾ ਹੈ, ਕਈ ਦਫਾ ਗ੍ਰਹਿ ਨਛੱਤਰ 'ਤੇ ਥੋਪਿਆ ਜਾਂਦਾ ਹੈ, ਮਹੀਨਿਆਂ 'ਤੇ ਥੋਪਿਆ ਜਾਂਦਾ ਹੈ, ਦਿਨਾਂ 'ਤੇ ਥੋਪਿਆ ਜਾਂਦਾ ਹੈ, ਇਹ ਦਿਨ ਠੀਕ ਨਹੀਂ। ਸਾਹਿਬ ਕਹਿੰਦੇ ਨੇ, ਜਿਨ੍ਹਾਂ ਉੱਤੇ ਪ੍ਰਮਾਤਮਾ ਦੀ ਨਜ਼ਰ ਹੋ ਗਈ, ਜੋ ਪ੍ਰਮਾਤਮਾ ਦਾ ਨਾਮ ਜਪਣ ਲੱਗ ਪਏ, ਸਾਰੇ ਮਹੀਨੇ ਉਨ੍ਹਾਂ ਲਈ ਸ਼ੋਭਨੀਕ ਨੇ, ਸਾਰੇ ਦਿਨ ਉਨ੍ਹਾਂ ਲਈ ਮਹਾਨ ਨੇ।

**ਨਾਨਕੁ ਮੰਗੈ ਦਰਸ ਦਾਨੁ ਕਿਰਪਾ ਕਰਹੁ ਹਰੇ॥**

ਹੇ ਪਰੀ ਪੂਰਨ ਪ੍ਰਮਾਤਮਾ ! ਨਾਨਕ ਇਕ ਦਾਨ ਤੈਥੋਂ ਮੰਗਦਾ ਹੈ। ਤੂੰ ਬਖਸ਼ਿਸ਼ ਕਰ, ਕਿਰਪਾ ਕਰ, ਆਪਣੇ ਦਰਸ਼ਨਾਂ ਦਾ ਦਾਨ ਪਾ। ਆਪਣੇ ਦਰਸ਼ਨ ਦੀ ਭਿਖਸ਼ਾ ਪਾ। ਬਾਰਹਮਾਹਾ ਗੁਰੂ ਅਰਜਨ ਦੇਵ ਜੀ ਇਸ ਅਰਦਾਸ, ਇਸ ਪ੍ਰਾਰਥਨਾ ਨਾਲ ਸਮਾਪਤ ਕਰਦੇ ਨੇ।



ਫਲਗੁਨਿ ਮਨਿ ਰਹਸੀ ਪ੍ਰੇਮੁ ਸੁਭਾਇਆ॥
ਅਨਦਿਨੁ ਰਹਸੁ ਭਇਆ ਆਪੁ ਗਵਾਇਆ॥
ਮਨ ਮੋਹੁ ਚੁਕਾਇਆ ਜਾ ਤਿਸੁ ਭਾਇਆ ਕਰਿ ਕਿਰਪਾ ਘਰਿ ਆਓ॥
ਬਹੁਤੇ ਵੇਸ ਕਰੀ ਪਿਰ ਬਾਝਹੁ ਮਹਲੀ ਲਹਾ ਨ ਥਾਓ॥
ਹਾਰ ਡੋਰ ਰਸ ਪਾਟ ਪਟੰਬਰ ਪਿਰਿ ਲੋੜੀ ਸੀਗਾਰੀ॥
ਨਾਨਕ ਮੇਲਿ ਲਈ ਗੁਰਿ ਆਪਣੈ ਘਰਿ ਵਰੁ ਪਾਇਆ ਨਾਰੀ॥੧੬॥

ਬੇ ਦਸ ਮਾਹ ਰੁਤੀ ਥਿਤੀ ਵਾਰ ਭਲੇ॥
ਘੜੀ ਮੂਰਤ ਪਲ ਸਾਚੇ ਆਏ ਸਹਜਿ ਮਿਲੇ॥
ਪ੍ਰਭ ਮਿਲੇ ਪਿਆਰੇ ਕਾਰਜ ਸਾਰੇ ਕਰਤਾ ਸਭ ਬਿਧਿ ਜਾਣੈ॥
ਜਿਨਿ ਸੀਗਾਰੀ ਤਿਸਹਿ ਪਿਆਰੀ ਮੇਲੁ ਭਇਆ ਰੰਗ ਮਾਣੈ॥
ਘਰਿ ਸੇਜ ਸੁਹਾਵੀ ਜਾ ਪਿਰਿ ਰਾਵੀ ਗੁਰਮੁਖਿ ਮਸਤਕਿ ਭਾਗੋ॥
ਨਾਨਕ ਅਹਿਨਿਸ ਰਾਵੈ ਪ੍ਰੀਤਮੁ ਹਰਿ ਵਰੁ ਥਿਰੁ ਸੋਹਾਗੋ॥੧੭॥

(ਸ੍ਰੀ ਗੁ ਗ੍ਰੰ ਸਾ, ਅੰਕ 1109)

ਫੱਗਣ, ਚੱਲ ਰਹੇ ਇਸ ਬਾਰਹਮਾਹਾ ਦਾ ਆਖਰੀ ਮਹੀਨਾ, ਫਲਗੁਨਿ, ਗੁਣਾਂ ਦਾ ਫਲ।

ਫਲਗੁਨਿ ਮਨਿ ਰਹਸੀ ਪ੍ਰੇਮੁ ਸੁਭਾਇਆ॥

ਗੁਣਾਂ ਦਾ ਫਲ ਕੀ ਹੈ ? ਮਨ ਮੌਲ ਗਿਆ, ਭਿੱਜ ਗਿਆ, ਪ੍ਰੇਮ-ਰੂਪੀ ਮਨ ਬਣ ਗਿਆ। ਅੰਦਰ ਪ੍ਰੇਮ ਉਜਾਗਰ ਹੋ ਗਿਆ ਅਤੇ ਗੁਣਾਂ ਦਾ ਫਲ ਪ੍ਰਾਪਤ ਹੋ ਗਿਆ ਔਰ ਫੱਗਣ ਦਾ ਮਹੀਨਾ ਅਨੰਦ ਦਾਇਕ ਹੋ ਗਿਆ।

ਅਨਦਿਨੁ ਰਹਸੁ ਭਇਆ ਆਪੁ ਗਵਾਇਆ॥

ਦਿਨ-ਰਾਤ ਅੰਦਰ ਰਹਸ ਪੈਦਾ ਹੋ ਰਿਹਾ। ਰਹਸ-ਅਸਚਰਜਤਾ, ਵਿਸਮਾਦ।

ਵਿਸਮਾਦ, ਅਸਚਰਜਤਾ ਉਦੋਂ ਹੁੰਦੀ ਏ, ਜਦ ਅੱਖਾਂ ਵੇਖਣ ਤੇ ਪੂਰਾ ਵੇਖ ਨਾ ਸਕਣ, ਮਨ ਸੋਚੇ ਤਾਂ ਪੂਰਾ ਸੋਚ ਨਾ ਸਕੇ, ਹੱਥ ਪ੍ਰਾਪਤ ਕਰਨਾ ਚਾਹੁਣ ਤਾਂ ਸਾਰਾ ਹੱਥਾਂ ਵਿਚ ਆ ਨਾ ਸਕੇ, ਕੰਨ ਪੂਰਾ ਸੁਣਨਾ ਚਾਹੁਣ ਤੇ ਪੂਰਾ ਸੁਣ ਨਾ ਸਕਣ, ਐਸੀ ਹਾਲਤ ਦੇ ਵਿਚ ਰਹੱਸ ਪੈਦਾ ਹੁੰਦਾ ਹੈ, ਕਹਿੰਦੇ ਨੇ ਜੈਸੇ-ਜੈਸੇ ਮਨੁੱਖ ਦਾ ਮਨ ਵਿਗਿਆਨ ਤੋਂ ਪ੍ਰਭਾਵਿਤ ਹੋਇਆ, ਰਹੱਸ ਖ਼ਤਮ ਹੋ ਗਿਆ, ਕਿਉਂਕਿ ਵਿਗਿਆਨ ਦਾ ਦਾਹਵਾ ਹੈ ਕਿ ਅਸੀਂ ਜਾਣ ਲਿਆ ਹੈ, ਇਸ ਪਦਾਰਥ ਦੀ ਸਚਾਈ ਨੂੰ ਅਸੀਂ ਜਾਣ ਲਿਆ ਹੈ। ਧਰਮ ਕਹਿੰਦਾ ਤੂੰ ਕਿਤਨਾ ਵੀ ਜਾਣ ਲਵੇਂ, ਜਾਣਕਾਰੀ ਅਧੂਰੀ ਹੋਵੇਗੀ। ਪੂਰਨ ਨੂੰ ਅਗਰ ਤੂੰ ਜਾਣ ਵੀ ਲਵੇਂ ਤਾਂ ਵੀ ਉਹਦੇ ਇਕ ਹਿੱਸੇ ਨੂੰ ਜਾਣੇਗਾ। ਇਸੇ ਵਾਸਤੇ ਅੱਠੇ ਪਹਿਰ ਜਿੱਥੇ ਵਿਗਿਆਨਿਕ ਤਰਕ ਵਿਚ ਜਿਊਂਦਾ ਹੈ, ਉਥੇ ਭਗਤ ਰਹੱਸ ਦੇ ਵਿਚ ਜਿਊਂਦਾ ਹੈ, ਵਿਸਮਾਦ ਦੇ ਵਿਚ ਜਿਊਂਦਾ ਹੈ, ਅਸਚਰਜਤਾ ਦੇ ਵਿਚ ਜਿਊਂਦਾ ਹੈ, ਉਹ ਖਿੜੇ ਹੋਏ ਫੁੱਲਾਂ ਨੂੰ ਵੇਖ ਕੇ ਵੀ ਵਿਸਮਾਦੀ ਹੋ ਜਾਂਦਾ ਹੈ, ਜਦ ਕਿ ਵਿਗਿਆਨੀ ਨੇ ਕਹਿ ਦੇਣਾ ਕਿ ਇਹ ਕੀ ਹੈ ? ਕੁਝ ਪਾਣੀ ਹੈ, ਕੁਝ ਕੈਲਸ਼ੀਅਮ ਹੈ, ਕੁਝ ਪਦਾਰਥ ਹੈ, ਉਸ ਦਾ ਜੋ ਜੋੜ ਹੈ, ਇਹੀ ਫੁੱਲ ਹੈ, ਹੋਰ ਕੀ ਹੈ ? ਪਰ ਨਹੀਂ, ਇਸ ਸਭ ਕੁਝ ਦੇ ਜੋੜ ਤੋਂ ਬਿਨਾਂ ਵੀ ਕੁਝ ਫੁੱਲ ਹੈ। ਉਹ ਇਕ ਕਵੀ ਨੂੰ ਦਿਖਾਈ ਦਿੰਦਾ ਹੈ, ਇਕ ਸੰਤ ਨੂੰ ਦਿਖਾਈ ਦਿੰਦਾ ਹੈ, ਭਗਤ ਨੂੰ ਦਿਖਾਈ ਦਿੰਦਾ ਹੈ, ਤਾਰਕਿਕ ਨੂੰ ਦਿਖਾਈ ਨਹੀਂ ਦਿੰਦਾ। ਸਾਇੰਸਦਾਨ ਨੂੰ ਦਿਖਾਈ ਨਹੀਂ ਦਿੰਦਾ। ਵਿਗਿਆਨੀ ਉੱਪਰ-ਉੱਪਰ ਨਿਗਾਹ ਰੱਖਦਾ ਹੈ, ਲੇਕਿਨ ਸੰਤ ਕੁਝ ਹੋਰ ਦੇਖਦਾ ਹੈ, ਇਸ ਜੋੜ ਤੋਂ ਜੋ ਕੁਝ ਬਣਿਆ ਅਗੰਮੀ ਬਣਿਆ ਹੈ। ਇਹ ਜੋ ਅਦ੍ਰਿਸ਼ਟਤਾ ਦੀ ਝਲਕ ਹੈ, ਸੰਤ ਦੇਖ ਕੇ ਵਿਸਮਾਦ ਦੀ ਦੁਨੀਆਂ ਵਿਚ ਖੋਹ ਜਾਂਦਾ ਹੈ। ਹੁਣ ਆਪਣਾ ਆਪ ਮਿਟ ਗਿਆ ਤੇ ਰਹੱਸਮਈ ਇਹ ਅਵਸਥਾ ਬਣ ਗਈ ਹੈ।

**ਮਨ ਮੋਹ ਚੁਕਾਇਆ ਜਾ ਤਿਸੁ ਭਾਇਆ ਕਰਿ ਕਿਰਪਾ ਘਰਿ ਆਓ॥**

ਅਰਦਾਸ ਕੀਤੀ, ਜੋਦੜੀ ਕੀਤੀ, ਹੇ ਪਰੀ-ਪੂਰਨ ਪ੍ਰਮਾਤਮਾ ! ਤੂੰ ਦਯਾ ਕਰ, ਬਖਸ਼ਿਸ਼ ਕਰ, ਮੇਰੇ ਹਿਰਦੇ ਦੇ ਘਰ ਵਿਚ ਆ। ਐਸੀ ਅਰਦਾਸ ਜੋਦੜੀ ਕਰਦਿਆਂ-ਕਰਦਿਆਂ ਮਨ ਦੇ ਵਿਚੋਂ ਮੋਹ ਮਿਟ ਗਿਆ ਔਰ ਜੋ ਪ੍ਰਮਾਤਮਾ ਨੂੰ ਚੰਗਾ ਲੱਗਦਾ ਹੈ, ਉਹ ਸਾਨੂੰ ਚੰਗਾ ਲੱਗਣ ਲੱਗ ਪਿਆ। ਐਸੀ ਜੋ ਹੈ ਅਵਸਥਾ ਬਣ ਗਈ।

**ਬਹੁਤੇ ਵੇਸ ਕਰੀ ਪਿਰ ਬਾਝਹੁ ਮਹਲੀ ਲਹਾ ਨ ਥਾਓ॥**

ਪਰ ਜੀਵ-ਰੂਪੀ ਇਸਤ੍ਰੀ ਇਕ ਪ੍ਰਮਾਤਮਾ ਦੀ ਪ੍ਰਾਪਤੀ ਤੋਂ ਬਿਨਾਂ, ਇਕ ਉਸ ਦੀ ਯਾਦ ਤੋਂ ਬਿਨਾਂ ਕਿਤਨੇ ਵੀ ਧਾਰਮਿਕ ਵੇਸ ਕਰੇ, ਕਿਤਨੇ ਵੀ ਧਾਰਮਿਕ ਸ਼ਿੰਗਾਰ ਕਰੇ ਤਾਂ ਵੀ ਉਸ ਨੂੰ ਨਿੱਜ-ਥਾਂ ਦੀ ਪ੍ਰਾਪਤੀ ਕਿੱਥੇ ? ਭਟਕਣਾ ਤੇ ਬਣੀ ਹੀ ਰਹਿੰਦੀ ਹੈ।

**ਹਾਰ ਡੋਰ ਰਸ ਪਾਟ ਪਟੰਬਰ ਪਿਰਿ ਲੋੜੀ ਸੀਗਾਰੀ॥**

ਪਰ ਜੇ ਕਿਧਰੇ ਪ੍ਰਮਾਤਮਾ ਲੋੜ ਮਹਿਸੂਸ ਕਰੇ ਤੇ ਹਿਰਦੇ ਵਿਚ ਉਸ ਦੀ ਲੋੜ ਪੈਦਾ ਹੋ ਜਾਏ, ਚਾਹਤ ਪੈਦਾ ਹੋ ਜਾਏ, ਮਾਨੋ ਉਹ ਤੇ ਸ਼ਿੰਗਾਰੀ ਗਈ, ਮਾਨੋ ਉਸ ਨੇ ਤੇ ਗਲ਼ੇ ਵਿਚ ਮੋਤੀਆਂ ਦੇ ਹਾਰ ਪਾ ਲਏ ਨੇ। ਮਾਨੋ ਉਸ ਨੇ ਸਾਰੇ ਦਾ ਸਾਰਾ ਬਦਨ ਸ਼ਿੰਗਾਰ ਛੱਡਿਆ, ਸਜਾ ਛੱਡਿਆ, ਕਿਉਂਕਿ ਹਿਰਦੇ ਵਿਚ ਉਸ ਦੀ ਲੋੜ ਪੈਦਾ ਹੋ ਗਈ ਹੈ ਅਤੇ ਪ੍ਰਮਾਤਮਾ ਨੂੰ ਚੰਗੀ ਲੱਗ ਗਈ ਹੈ।

**ਨਾਨਕ ਮੇਲਿ ਲਈ ਗੁਰਿ ਆਪਣੈ ਘਰਿ ਵਰੁ ਪਾਇਆ ਨਾਰੀ॥**

ਸਾਹਿਬ ਕਹਿੰਦੇ ਨੇ ਕਿ ਹਿਰਦੇ ਰੂਪੀ ਘਰ ਵਿਚ ਹੀ ਇਸ ਜੀਵ-ਰੂਪੀ ਇਸਤ੍ਰੀ ਨੇ ਪ੍ਰਮਾਤਮਾ-ਰੂਪੀ ਵਰ ਦੀ ਪ੍ਰਾਪਤੀ ਕਰ ਲਈ। ਇਸ ਤਰ੍ਹਾਂ ਪਰੀ-ਪੂਰਨ ਪ੍ਰਮਾਤਮਾ ਨੇ, ਗੁਰੂ ਨੇ ਬਖਸ਼ਿਸ਼ ਕੀਤੀ, ਰਹਿਮਤ ਕੀਤੀ।

ਅਗਾਂਹ ਤੁਖਾਰੀ ਰਾਗ ਦਾ ਇਹ ਬਾਰਹਮਾਹਾ ਦੀ ਸਮਾਪਤੀ ਦਾ ਸ਼ਬਦ ਗੁਰੂ ਨਾਨਕ ਦੇਵ ਜੀ ਮਹਾਰਾਜ ਸਾਰਿੰਸ਼ ਰੂਪ ਵਿਚ ਇੰਞ ਬਿਆਨ ਕਰਦੇ ਹਨ :—

**ਬੇ ਦਸ ਮਾਹ ਰੁਤੀ ਥਿਤੀ ਵਾਰ ਭਲੇ॥**

ਬੇ ਕਹਿੰਦੇ ਨੇ ਦੋ ਨੂੰ, ਬੇ ਦਸ, ਯਾਨੀ ਬਾਰਾਂ। ਬਾਰਾਂ ਮਹੀਨੇ ਇਹ ਰੁੱਤਾਂ, ਥਿੱਤਾਂ, ਸਾਰੇ ਦੇ ਸਾਰੇ ਮਹੀਨੇ ਭਲੇ ਨੇ। ਨਾ ਕੋਈ ਮਹੀਨਾ ਮਾੜਾ , ਨਾ ਕੋਈ ਦਿਨ ਮਾੜਾ, ਨਾ ਕੋਈ ਰੁੱਤ ਮਾੜੀ ਹੈ, ਨਾ ਕੋਈ ਵਾਰ ਮਾੜਾ, ਮਨੁੱਖ ਦੀ ਸੋਚਣੀ ਅਗਿਆਨਤਾ ਕਰਕੇ ਹੈ। ਇਹ ਨਿੱਤ ਬਦਲਦੇ ਦਿਨ ਤੇ ਵਾਰ, ਨਿੱਤ ਬਦਲਦੀਆਂ ਥਿੱਤਾਂ ਤੇ ਰੁੱਤਾਂ, ਸਾਹਿਬ ਕਹਿੰਦੇ ਨੇ, ਇਹ ਸਾਰੇ ਹੀ ਭਲੇ ਨੇ।

**ਘੜੀ ਮੂਰਤ ਪਲ ਸਾਚੇ ਆਏ ਸਹਜਿ ਮਿਲੇ॥**

ਸਹਿਜ-ਸੁਭਾ ਜਦੋਂ ਪ੍ਰਮਾਤਮਾ ਮਿਲੇ ਹਨ, ਉਸ ਸੱਚ ਦੀ ਪ੍ਰਾਪਤੀ ਹੋਈ ਹੈ, ਇਹ ਸੂਝ ਮਿਲ ਗਈ ਏ ਕਿ ਮਹੀਨੇ ਸਾਰੇ ਚੰਗੇ ਨੇ, ਘੜੀਆਂ ਸਾਰੀਆਂ ਚੰਗੀਆਂ ਨੇ, ਰੁੱਤਾਂ ਸਾਰੀਆਂ ਚੰਗੀਆਂ ਨੇ, ਦਿਨ ਸਾਰੇ ਚੰਗੇ ਨੇ। ਸੱਚ ਦੀ

ਪ੍ਰਾਪਤੀ ਦੇ ਨਾਲ ਇਹ ਸੱਚ ਅੰਦਰੋਂ ਉੱਘੜਿਆ ਤੇ ਅਸਲੀਅਤ ਬਾਹਰ ਪ੍ਰਗਟ ਹੋਈ ਹੈ।

**ਪ੍ਰਭ ਮਿਲੇ ਪਿਆਰੇ ਕਾਰਜ ਸਾਰੇ ਕਰਤਾ ਸਭ ਬਿਧਿ ਜਾਣੈ॥**

ਇਸ ਤਰ੍ਹਾਂ ਪਰੀ-ਪੂਰਨ ਪ੍ਰਮਾਤਮਾ ਦੀ ਪ੍ਰਾਪਤੀ ਹੋਈ। ਸਾਡੇ ਸਾਰੇ ਕਾਰਜ ਸੰਵਰ ਗਏ। ਉਹ ਜੋ ਪਰੀ-ਪੂਰਨ ਪ੍ਰਮਾਤਮਾ ਹੈ, ਹਰ ਵਿਧੀ ਦੇ ਬਣਾਉਣ ਵਾਲਾ ਹੈ, ਦਾਤਾ ਹੈ ਤੇ ਸਭ ਕੁਝ ਜਾਣਦਾ ਹੈ ਜੋ ਜੀਵਾਂ ਦੇ ਅੰਦਰ ਚਲਦਾ ਹੈ।

**ਜਿਨਿ ਸੀਗਾਰੀ ਤਿਸਹਿ ਪਿਆਰੀ ਮੇਲੁ ਭਇਆ ਰੰਗ ਮਾਣੈ॥**

ਸਾਹਿਬ ਕਹਿੰਦੇ ਨੇ, ਪ੍ਰਮਤਾਮਾ ਦਾ ਮਿਲਾਪ ਹੋ ਗਿਆ, ਪਰ ਜੀਵ ਰੂਪੀ ਇਸਤ੍ਰੀ ਤਰ੍ਹਾਂ-ਤਰ੍ਹਾਂ ਦੇ ਰੰਗ ਮਾਣਦੀ ਹੈ। ਉਸ ਪਰੀ-ਪੂਰਨ ਪ੍ਰਮਾਤਮਾ ਨੇ ਪਿਆਰ ਪਾ ਲਿਆ ਔਰ ਉਸ ਨੇ ਆਪ ਹੀ ਸ਼ਿੰਗਾਰਿਆ। ਆਪਣੇ ਗੁਣਾਂ ਕਰਕੇ ਆਪ ਹੀ ਪਿਆਰ ਪਾਇਆ।

**ਘਰਿ ਸੇਜ ਸੁਹਾਵੀ ਜਾ ਪਿਰਿ ਰਾਵੀ ਗੁਰਮੁਖਿ ਮਸਤਕਿ ਭਾਗੋ॥**

ਸਾਹਿਬ ਕਹਿੰਦੇ ਨੇ, ਜਦੋਂ ਗੁਰੂ ਨੂੰ ਮੁੱਖ ਰੱਖ ਕੇ ਜੀਵਨ ਬਤੀਤ ਕੀਤਾ, ਭਾਗ ਮਸਤਕ ਤੇ ਜਾਗਿਆ ਔਰ ਇਸ ਤਰ੍ਹਾਂ ਹਿਰਦੇ ਦੀ ਸੇਜਾ ਸੁਹਾਵਣੀ ਬਣ ਗਈ ਤੇ ਪ੍ਰਮਾਤਮਾ ਦੀ ਪ੍ਰਾਪਤੀ ਹੋ ਗਈ।

**ਨਾਨਕ ਅਹਿਨਿਸ ਰਾਵੈ ਪ੍ਰੀਤਮੁ ਹਰਿ ਵਰੁ ਥਿਰੁ ਸੋਹਾਗੋ॥੧੭॥**

ਸਤਿਗੁਰੂ ਜੀ ਮਹਾਰਾਜ ਫਰਮਾਨ ਕਰਦੇ ਨੇ ਕਿ ਜਿਹੜਾ ਵੀ ਦਿਨ-ਰਾਤ ਪ੍ਰਭੂ ਦਾ ਨਾਮ ਜਪਦਾ ਹੈ, ਉਸ ਪ੍ਰੀਤਮ ਦੇ ਗੁਣਾਂ ਦਾ ਰਮਣ ਕਰਦਾ ਹੈ, ਉਹਦਾ ਸੁਹਾਗ ਥਿਰ ਹੋ ਜਾਂਦਾ ਹੈ, ਉਹਦਾ ਮੁੱਖ ਅਟੱਲ ਹੋ ਜਾਂਦਾ ਹੈ। ਉਹਨੂੰ ਨਿਹਚਲ ਅਵਸਥਾ ਦੀ ਪ੍ਰਾਪਤੀ ਹੋ ਜਾਂਦੀ ਹੈ। ਬਾਰਾਂ ਮਹੀਨਿਆਂ ਦਾ ਇਹ ਸਾਰੰਸ਼ ਸਾਹਿਬ ਗੁਰੂ ਨਾਨਕ ਦੇਵ ਜੀ ਮਹਾਰਾਜ ਦੱਸਦੇ ਨੇ ਕਿ ਬੱਸ ਨਾਮ ਜਪੀ ਜਾਓ, ਹਰ ਇਕ ਦਿਨ ਤੁਹਾਡੇ ਲਈ ਚੰਗਾ ਸਾਬਤ ਹੋਵੇਗਾ।ਹਰ ਮਹੀਨਾ ਚੰਗਾ ਸਾਬਤ ਹੋਵੇਗਾ, ਹਰ ਸਾਲ ਚੰਗਾ ਸਾਬਤ ਹੋਵੇਗਾ, ਹਰ ਥਿੱਤ ਤੇ ਹਰ ਵਾਰ, ਇਹ ਨਿੱਤ ਨਵੀਆਂ ਖੁਸ਼ੀਆਂ ਨੂੰ ਹੀ ਜਨਮ ਦੇਣਗੇ। ਇਕ ਕੰਮ ਕਰ, ਬਾਕੀ ਸਾਰੇ ਕੰਮ ਆਪਣੇ ਆਪ ਹੁੰਦੇ ਜਾਣਗੇ ਅਤੇ ਉਹ ਕੰਮ ਹੈ ਇਕ ਦੀ ਅਰਾਧਣਾ, ਇਕ ਦਾ ਜਾਪ, ਇਕ ਦਾ ਰੰਗ, ਇਕ ਦੀ ਸਰੋਤ, ਇਕ ਦੀ ਮਨੌਤ। ਗੁਰੂ ਰਹਿਮਤ ਕਰੇ, ਇਸ

ਬਾਰਹਮਾਹਾ ਦੀ ਬਾਣੀ ਦੇ ਵਿਚਾਰਾਂ ਦੁਆਰਾ ਮਨ ਦੇ ਵਿਚ ਇਕ ਦਾ ਚਿੰਤਨ ਜਾਗੇ ਤਾਂ ਕਿ ਜੀਵਨ ਸਾਰਾ ਸੁੱਖਮਈ ਬਤੀਤੀ ਹੋਵੇ।

ਹੁਣ ਇਕ ਦਾ ਜਪ ਕਿਵੇਂ ਕਰਨਾ ਹੈ। ਰਸਨਾ ਬੋਲੇ ਤੇ ਕੰਨ ਸੁਣਨ।

**ਗਾਵੀਐ ਸੁਣੀਐ ਮਨਿ ਰਖੀਐ ਭਾਉ॥**

ਕਿਸ ਵੇਲੇ ਕਰਨਾ ਹੈ ?

**ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰ॥**

ਕਿਉਂ ਕਿ

**ਹਰਿ ਧਨੁ ਅੰਮ੍ਰਿਤ ਵੇਲੈ ਵਤੈ ਕਾ ਬੀਜਿਆ**
**ਭਗਤ ਖਾਇ ਖਰਚਿ ਰਹੇ ਨਿਖੁਟੈ ਨਾਹੀ॥**

(ਸ੍ਰੀ ਗੁ ਗ੍ਰੰ ਸਾ. ਅੰਕ 734)

